

ਦਹਿਸ਼ਤਗਰਦ ਕੌਣ? ਸਿੱਖ ਕਿ ਸਰਕਾਰ?

15/-

ਸਤੰਬਰ 2009

# ਸਿੱਖ ਸ਼ਹਾਦਤ

ਭਾਦੋਂ-ਅੱਸੂ/ਨਾਨਕਸ਼ਾਹੀ 541

## ਸਿੱਖ ਸ਼ਹਾਦਤ ਮੈਗਜ਼ੀਨ 'ਤੇ ਸਰਕਾਰ ਦਾ ਹਮਲਾ



ਲੋਕਤੰਤਰੀ ਰਾਜ, ਅਣਗਿਣਤ ਪਾਬੰਦੀਆਂ
ਕੱਢਿਓ ਨਾ ਆਵਾਜ਼, ਹਾਕਮ ਗੁੱਸੇ ਹੋਣਗੇ

# ਪ੍ਰੈੱਸ ਦੀ ਆਜ਼ਾਦੀ

ਦੁਨੀਆ ਦੀ ਸਭ ਤੋਂ ਵੱਡੀ ਧਰਮ ਨਿਰਪੱਖ ਜਮਹੂਰੀਅਤ ਅੰਦਰ ਬਿਨਾਂ ਵਰਦੀ ਪੰਜਾਬ ਪੁਲਿਸ ਨੇ 27 ਅਗਸਤ 2009 ਨੂੰ 'ਸਿੱਖ ਸ਼ਹਾਦਤ' ਦੇ ਲੁਧਿਆਣਾ ਸਥਿਤ ਦਫ਼ਤਰ 'ਤੇ ਛਾਪਾ ਮਾਰਿਆ। ਦਫ਼ਤਰ ਦਾ ਕੰਪਿਊਟਰ, ਲੈਪਟਾਪ ਅਤੇ ਦੋ ਅਹੁਦੇਦਾਰਾਂ ਨਵਦੀਪ ਸਿੰਘ ਬਿੱਟੂ ਅਤੇ ਸੇਵਕ ਸਿੰਘ ਨੂੰ ਬਿਨਾਂ ਕੁਝ ਦੱਸੇ ਪੁੱਛੇ ਫੜਕੇ ਲੈ ਗਏ। ਅਗਲੀ ਸਵੇਰ ਅਹੁਦੇਦਾਰਾਂ ਨੂੰ ਤਾਂ ਛੱਡ ਦਿੱਤਾ ਪਰ ਕੰਪਿਊਟਰ ਜਿਸ ਵਿਚ ਸਿੱਖ ਸ਼ਹਾਦਤ ਦਾ ਸਾਰਾ ਰਿਕਾਰਡ ਸੀ ਤੇ ਲੈਪਟਾਪ ਨਾ ਹੀ ਵਾਪਸ ਕੀਤੇ ਹਨ ਤੇ ਨਾ ਹੀ ਉਕਤ ਸਮਾਨ ਬਾਰੇ ਕੁਝ ਦੱਸਿਆ ਜਾ ਰਿਹਾ ਹੈ।

ਅਸੀਂ ਸਮੁੱਚੀਆਂ ਇਨਸਾਫ ਪਸੰਦ ਜਥੇਬੰਦੀਆਂ ਤੇ ਮੀਡੀਆ ਭਾਈਚਾਰੇ ਨੂੰ ਅਪੀਲ ਕਰਦੇ ਹਾਂ ਕਿ ਸਰਕਾਰ ਦੀ ਜਵਾਬਦੇਹੀ ਕਰਨ ਕਿ ਕਿਸ ਵਜ੍ਹਾ ਕਰਕੇ ਸਾਡਾ ਲਿਖਣ-ਬੋਲਣ ਦੀ ਆਜ਼ਾਦੀ ਦਾ ਮੁੱਢਲਾ ਅਧਿਕਾਰ ਖੋਹਿਆ ਜਾ ਰਿਹਾ ਹੈ?

-ਅਦਾਰਾ ਸਿੱਖ ਸ਼ਹਾਦਤ

---

ਨੋਟ: ਅਦਾਰਾ 'ਸਿੱਖ ਸ਼ਹਾਦਤ' ਦੇਰੀ ਲਈ ਪਾਠਕਾਂ ਤੋਂ ਖਿਮ੍ਹਾ ਦਾ ਜਾਚਕ ਹੈ

---

www.sikhshahadat.com

# ਸਿੱਖ ਸ਼ਹਾਦਤ

RNI No. PUNPUN/2000/876
Postal Registration No. PB/0202/2007

ਸਾਲ 10, ਅੰਕ 7



**ਪਤਾ:**
Sikhshahadat
1978/1, St. No. 2, Maharaj Nagar
Behind Curcuit House
Ludhiana (Pb.) 141003
Tel: 0161-4649030
Fax: 91-161-2426980
Email: sikhshahadat@yahoo.com
Website:sikhshahadat@rediffmail.com

**ਸਿੱਖ ਸ਼ਹਾਦਤ ਦੇ ਚੰਦੇ**

| | ਦੇਸ਼ | ਵਿਦੇਸ਼ |
|---|---|---|
| ਸਾਲਾਨਾ | 180 ਰु: | 50 ਡਾਲਰ ($) / 30 ਪੌਂਡ |
| ਪੰਜ ਸਾਲ | 700 ਰੁ: | 225 ਡਾਲਰ ($) / 140 ਪੌਂਡ |
| ਜੀਵਨ ਭਰ | 3500 ਰੁ: | 1300 ਡਾਲਰ ($) / 800 ਪੌਂਡ |
| ਸਰਪ੍ਰਸਤ | 15000 ਰੁ: | 4000 ਡਾਲਰ ($) / 2500 ਪੌਂਡ |

ਚੰਦਾ ਮਨੀਆਰਡਰ/ ਡਰਾਫਟ ਰਾਹੀਂ "ਸਿੱਖ ਸ਼ਹਾਦਤ ਟਰੱਸਟ" ਦੇ ਨਾਂ 'ਤੇ ਹੇਠ ਲਿਖੇ ਪਤੇ 'ਤੇ ਭੇਜਿਆ ਜਾਵੇ।

**Sikh Shahadat,**
1978/1, St. No. 2, Maharaj Nagar,
Behind Curcuit House,
Ludhiana (Pb.) INDIA

ਮਨੀਆਰਡਰ ਭੇਜਣ ਲੱਗਿਆਂ ਸੰਦੇਸ਼ ਵਾਲੀ ਥਾਂ'ਤੇ Address ਲਿਖੋ।



ਸੰਪਾਦਕ, ਪ੍ਰਕਾਸ਼ਕ, ਛਾਪਕ ਹਰਜਿੰਦਰ ਸਿੰਘ ਨੇ ਸਿੱਖ ਸ਼ਹਾਦਤ ਟਰੱਸਟ (ਰਜਿ:) ਵਾਸਤੇ ਰੋਟਰੀ ਪ੍ਰਿੰਟਰਜ਼, ਕੋਟ ਆਲਮਗੀਰ ਤੋਂ ਛਪਵਾ ਕੇ 25, ਦੂਜੀ ਮੰਜ਼ਿਲ, ਸੂਰਯਾ ਸ਼ਾਪਿੰਗ ਆਰਕੇਡ, ਘੁਮਾਰ ਮੰਡੀ, ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

## ਪਾਠਕ ਧਿਆਨ ਦੇਣ

ਜਿਨ੍ਹਾਂ ਪਾਠਕਾਂ ਨੂੰ ਡਾਕ ਰਾਹੀਂ ਰਸਾਲਾ 15 ਤਰੀਕ ਤੋਂ ਬਾਅਦ ਮਿਲਦਾ ਹੈ ਜਾਂ ਮਿਲਦਾ ਹੀ ਨਹੀਂ ਉਹ ਸਾਨੂੰ ਖਤ ਪਾਉਣ ਜਾਂ ਫੋਨ 'ਤੇ ਸੰਪਰਕ ਕਰਨ ਤਾਂ ਕਿ ਅਸੀਂ ਰਸਾਲਾ ਦੁਬਾਰਾ ਭੇਜ ਸਕੀਏ। ਜੇਕਰ ਕਿਸੇ ਪਾਠਕ ਦਾ ਪਤਾ ਬਦਲਦਾ ਹੈ ਤਾਂ ਕ੍ਰਿਪਾ ਕਰਕੇ ਸਾਨੂੰ ਲਿਖਤੀ ਰੂਪ ਵਿਚ ਸੂਚਿਤ ਕੀਤਾ ਜਾਵੇ।

## ਅੰਦਰਲੇ ਵਰਕਿਆਂ 'ਤੇ .....

**ਸੰਪਾਦਕੀ**

# ਸਿਆਸੀ ਅੱਤਵਾਦ

ਸਾਦੇ ਕੱਪੜਿਆਂ ਵਿਚ ਅੱਧੀ ਰਾਤੀਂ ਪੁਲਿਸ ਨੇ ਘਰਾਂ ਵਿਚ ਵੜਕੇ ਘਰ ਦੇ ਜੀਆਂ ਦੇ ਸਿਰ ’ਤੇ ਪਿਸਤੌਲ ਤਾਣਕੇ ਘਰਾਂ ਦੀ ਤਲਾਸ਼ੀ ਲਈ ਅਤੇ ਤਲਾਸ਼ੀ ਲੈਂਦਿਆਂ ਸਮਾਨ ਵੀ ਚੁੱਕ ਲਿਆ। ਇਹ 1990 ਦੇ ਦੌਰ ਦੀ ਗੱਲ ਨਹੀਂ ਹੈ ਸਗੋਂ ਇਹ ਅਗਸਤ 2009 ਦੇ ਵੇਰਵੇ ਹਨ ਜੋ ਪੰਜਾਬ ਵਿਚ ਕਈ ਥਾਂ ਵਾਪਰੇ ਹਨ, ਖਾਸ ਕਰਕੇ ਉਨ੍ਹਾਂ ਨੌਜਵਾਨਾਂ ਦੇ ਘਰਾਂ ਵਿਚ ਜਿਨ੍ਹਾਂ ਨੂੰ 'ਅੱਤਵਾਦ' ਦੁਬਾਰਾ ਪੈਦਾ ਕਰਨ ਦੇ ਨਾਂਅ ਹੇਠ ਚੁੱਕ ਲਿਆ ਗਿਆ ਹੈ। ਸਰਕਾਰ ਵਲੋਂ ਪੁਲਿਸ ਦੀ ਵਰਤੋਂ ਵਿਚ ਅਤੇ ਪੁਲਿਸ ਦੇ ਆਪਣੇ ਵਤੀਰੇ ਵਿਚ ਅੱਜ ਵੀ ਕੋਈ ਫਰਕ ਨਹੀਂ ਆਇਆ। ਪੁਲਿਸ ਪਹਿਲਾਂ ਵਾਂਗ ਹੀ ਦੋ ਕੰਮ ਕਰ ਰਹੀ ਹੈ ਇਕ ਲੋਕਾਂ ਅੰਦਰ (ਕੁਝ ਵੀ ਕਰ ਦੇਣ ਦਾ) ਖੌਫ ਪੈਦਾ ਕਰ ਰਹੀ ਹੈ ਅਤੇ ਦੂਜਾ, ਜੋ ਕੁਝ ਲੋਕ ਗੱਲਾਂ ਨੂੰ ਸਮਝਣ ਜਾਂ ਮਹਿਸੂਸ ਕਰਨ ਵਾਲੇ ਹਨ ਉਨ੍ਹਾਂ ਅੰਦਰ ਉਸ ਹੱਦ ਤਕ ਗੁੱਸਾ ਪੈਦਾ ਕਰ ਰਹੀ ਹੈ ਕਿ ਉਹ ਆਪਣਾ ਰਾਹ ਛੱਡ ਦੇਣ। ਗੁੱਸੇ ਵਿਚ ਆਏ ਲੋਕਾਂ ਨੂੰ ਕੁੱਤੇ ਨੂੰ ਹਲਕਿਆ ਕਹਿ ਕੇ ਮਾਰਨ ਵਾਂਗ ਮਾਰਨਾ ਬੜਾ ਸੌਖਾ ਹੁੰਦਾ ਹੈ। ਲੋਕਤੰਤਰੀ ਤਰੀਕੇ ਨਾਲ ਰਾਜਸੀ ਜਦੋ ਜਹਿਦ ਕਰੇ ਲੋਕਾਂ ਨੂੰ ਮਾਰਨ ਲਈ ਪਹਿਲਾਂ ਲੀਹੋਂ ਲੱਥੇ ਸਿੱਧ ਕਰਨਾ ਪੈਂਦਾ ਹੈ। ਪੰਜਾਬ ਵਿਚ ਇਹੀ ਤਰੀਕਾ ਪਹਿਲਾਂ ਅਪਣਾਇਆ ਗਿਆ ਸੀ ਜਦੋਂ ਧਰਮ ਯੁੱਧ ਮੋਰਚਾ ਸਿਖਰ ਵੱਲ ਵੱਧ ਰਿਹਾ ਸੀ ਤੇ ਇਹੀ ਤਰੀਕਾ ਹੁਣ ਅਪਣਾਇਆ ਜਾ ਰਿਹਾ ਹੈ। ਜਿਹੜੇ ਲੋਕ ਕਾਂਗਰਸ ਜਾਂ ਭਾਜਪਾਈ ਅਕਾਲੀਆਂ ਵਾਲਾ ਰਾਹ ਨਹੀਂ ਫੜਦੇ ਅਤੇ ਸਿੱਖੀ ਦੀ ਗੱਲ ਕਰਦੇ ਹਨ ਉਨ੍ਹਾਂ ਨੂੰ ਮਜ਼ਬੂਰ ਕੀਤਾ ਜਾ ਰਿਹਾ ਹੈ ਕਿ ਉਹ ਧੀਰਜ ਦਾ ਪੱਲਾ ਛੱਡ ਦੇਣ। ਇਕ ਪਾਸੇ ਡੇਰੇ ਦੇ ਪੈਰੋਕਾਰਾਂ ਨੂੰ ਸਰਕਾਰ ਸੁਰੱਖਿਆ ਮੁਹੱਈਆ ਕਰਵਾ ਰਹੀ ਹੈ ਅਤੇ ਦੂਜੇ ਪਾਸੇ ਸਿੱਖ ਕੌਮ ਨੂੰ ਸ਼ਾਂਤਮਈ ਵਿਰੋਧੀ ਕਰਨ ਤੋਂ ਵੀ ਬੁਰੀ ਤਰ੍ਹਾਂ ਰੋਕ ਰਹੀ ਹੈ। ਸਿੱਖਾਂ ਦੇ ਕਿਸੇ ਵੀ ਵਿਰੋਧ ਨੂੰ ਦੇਸ਼ ਤੇ ਦੁਨੀਆਂ ਅੰਦਰ 'ਅੱਤਵਾਦੀ ਕਾਰਵਾਈਆਂ' ਵਜੋਂ ਪੇਸ਼ ਕੀਤਾ ਜਾ ਰਿਹਾ ਹੈ ਤਾਂ ਕਿ ਇਨ੍ਹਾਂ ਨੂੰ ਜਦੋਂ ਮਾਰਨ ਦਾ ਮੌਕਾ ਮਿਲੇ ਤਾਂ ਇਨ੍ਹਾਂ ਦੇ ਹੱਕ ਵਿਚ ਅਤੇ ਸਰਕਾਰ ਦੇ ਖਿਲਾਫ ਕੋਈ ਆਵਾਜ਼ ਨਾ ਉਠੇ।

ਅੱਜ ਦੁਨੀਆਂ ਅੰਦਰ ‘ਅੱਤਵਾਦ’ ਅਜਿਹਾ ਲਫਜ਼ ਹੈ ਜਿਸ ਨੂੰ ਮੀਡੀਆ, ਪੁਲਿਸ ਜਾਂ ਸਰਕਾਰ ਜਿਹਦੇ ਨਾਂਅ ਨਾਲ ਇਕ ਵਾਰ ਇਸਨੂੰ ਜੋੜ ਦੇਣ ਉਸ ਦੇ ਸਾਰੇ ਅਧਿਕਾਰ ਖਤਮ ਹੋ ਜਾਂਦੇ ਹਨ। ਇਹ ਜੋ ਅਖੌਤੀ ਸ਼ਾਂਤੀ ਦਾ ਸਮਾਂ ਹੈ ਇਸ ਸਮੇਂ ਦੌਰਾਨ ਵੀ ਉਹੀ ਕੁਝ ਵਾਪਰ ਰਿਹਾ ਹੈ ਜੋ ਅਖੌਤੀ ਕਾਲੇ ਦੌਰ ਵੇਲੇ ਵਾਪਰ ਰਿਹਾ ਸੀ। ਹੁਣ ਵੀ ਅਦਾਲਤਾਂ ਪੁਲਿਸ ਨੂੰ ਪਹਿਲਾਂ ਵਾਂਗ ਮੂੰਹੋਂ ਮੰਗਿਆ ਤਫਤੀਸ਼ੀ ਸਮਾਂ ਦਿੰਦੀਆਂ ਹਨ। ਭਾਈ ਜਗਤਾਰ ਸਿੰਘ ਹਵਾਰਾ ਨੂੰ ਪਨਾਹ ਦੇਣ ਦੇ ਦੋਸ਼ ਵਿਚ ਚੰਡੀਗੜ੍ਹ ਦੀ ਅਦਾਲਤ ਨੇ ਬੀਬੀ ਹਰਦੀਪ ਕੌਰ ਦਾ ਚਾਰ ਵਾਰ ਹਫਤੇ ਹਫਤੇ ਭਰ ਦਾ ਰਿਮਾਂਡ ਦਿੱਤਾ ਸੀ। ਪਹਿਲਾਂ ਵਾਂਗ ਹੀ ਮਾਨਸਾ ਦੀ ਪੁਲਿਸ ਨੇ ਲਿੱਲੀ ਕੁਮਾਰ ਦੇ ਕਤਲ ਹੇਠ ਫੜੇ ਗਏ ਨੌਜਵਾਨਾਂ ਦਾ ਰਿਮਾਂਡ ਦੋ ਵਾਰ ਰਾਤੀਂ ਅੱਠ ਵਜੇ ਲਿਆ। ਠੀਕ ਇਸੇ ਤਰ੍ਹਾਂ ਹੀ ਰਾਜਨੀਤਕ ਪਾਰਟੀ ਦੇ ਆਗੂ ਭਾਈ ਦਲਜੀਤ ਸਿੰਘ ਨੂੰ ਰਾਤੀਂ ਅੱਠ ਵਜੇ ਜੱਜ ਦੇ ਪੇਸ਼ ਕਰਕੇ ੯ ਦਿਨਾਂ ਦਾ ਰਿਮਾਂਡ ਲਿਆ। ਅਗਲੇ ਦਿਨ ਹੀ ਜ਼ਿਲ੍ਹੇ ਦਾ ਪੁਲਿਸ ਮੁਖੀ ਪ੍ਰੈਸ ਨੂੰ ਬਿਆਨ ਦਿੰਦਾ ਹੈ ਕਿ ਅਸੀਂ ਉਸ ਖਿਲਾਫ ਪਹਿਲਾਂ ਸਬੂਤ ਇਕੱਠੇ ਕੀਤੇ ਹਨ। ਕੋਈ ਸਾਧਾਰਨ ਬੁੱਧੀ ਬੰਦਾ ਵੀ ਪੁਛ ਸਕਦਾ ਹੈ ਕਿ ਜੇ ਪਹਿਲਾਂ ਹੀ ਸਬੂਤ ਮਿਲ ਚੁੱਕੇ ਹਨ ਤਾਂ ਐਨਾ ਲੰਮਾ ਰਿਮਾਂਡ ਇਸ ਤਰ੍ਹਾਂ ਲੈਣ ਦਾ ਕੀ ਮਤਲਬ? ਜਿਸ ਤਰ੍ਹਾਂ ਹੋਰ ਨੌਜਵਾਨਾਂ ਦੇ ਘਰੀਂ ਅੱਧੀ ਰਾਤੀਂ ਤਲਾਸ਼ੀਆਂ ਲਈਆਂ ਗਈਆਂ ਠੀਕ ਉਸੇ ਤਰ੍ਹਾਂ ਭਾਈ ਦਲਜੀਤ ਸਿੰਘ ਦੇ ਘਰ ਵੀ ਰਾਤੀਂ 2 ਵਜੇ ਪੁਲਿਸ ਨੇ ਘਰ ਦਾ ਪੱਤਾ ਪੱਤਾ ਫਰੋਲ ਮਾਰਿਆ। ਕੁਝ ਨਾ ਮਿਲਣ ’ਤੇ ਸਾਰੇ ਪਰਿਵਾਰ ਦੇ ਮੋਬਾਇਲ ਫੋਨ ਹੀ ਲੈ ਗਏ ਤਾਂ ਕਿ ਕਿਸੇ ਨੂੰ ਖਬਰ ਨਾ ਕਰ ਸਕਣ। ਦਹਿਸ਼ਤ ਤੇ ਗੁੱਸਾ ਪੈਦਾ ਕਰਨ ਤੋਂ ਬਿਨਾਂ ਇਸ ਕਾਰਵਾਈ ਦਾ ਹੋਰ ਕੋਈ ਮਤਲਬ ਨਹੀਂ ਹੈ।

ਪੁਲਿਸ ਦੀਆਂ ਇਸ ਤਰ੍ਹਾਂ ਦੀਆਂ ਕਾਰਵਾਈਆਂ ਪਿੱਛੇ ਉਸਦੇ ਹਾਕਮਾਂ ਦੀ ਇਹ ਸੋਚ ਖੜ੍ਹੀ ਹੈ ਕਿ ਭਾਈ ਦਲਜੀਤ ਸਿੰਘ ਅਤੇ ਉਹਨਾਂ ਵਰਗੇ ਹੋਰ ਲੋਕ ਜਮਹੂਰੀ ਰਾਜਨੀਤੀ ਦਾ ਰਾਹ ਛੱਡ ਦੇਣ ਕਿਉਂਕਿ ਇਹਦੇ ਨਾਲ ਸੱਤਾ 'ਤੇ ਕਾਬਜ਼ ਲੋਕਾਂ ਨੂੰ ਡਰ ਪੈਦਾ ਹੋ ਗਿਆ ਹੈ। ਉਹ ਆਪਣਾ ਡਰ ਦੂਰ ਕਰਨ ਲਈ ਦੂਜਿਆਂ ਦੇ ਮਨਾਂ ਵਿਚ ਡਰ ਪੈਦਾ ਕਰਨਾ ਚਾਹੁੰਦੇ ਹਨ। ਇਹ ਡਰੇ ਹੋਏ ਲੋਕ ਆਪਣੇ ਤਾਕਤਵਰ ਹੋਣ ਦਾ ਡਰ ਪੈਦਾ ਕਰਨਾ ਚਾਹੁੰਦੇ ਹਨ ਅਤੇ ਨਾ ਡਰਨ ਵਾਲਿਆਂ ਨੂੰ ਆਪਣੀਆਂ ਨੀਚ ਹਰਕਤਾਂ ਨਾਲ ਗੁੱਸਾ ਦਿਵਾਉਣਾ ਚਾਹੁੰਦੇ ਹਨ ਤਾਂ ਕਿ ਉਹ 'ਚੂੰ ਕਰ ਅਜ਼ ਹਮਹ' ਵਾਲਾ ਅੰਤਮ ਰਾਹ ਚੁਣ ਲੈਣ ਤੇ ਉਹਨਾਂ ਨੂੰ ਮਾਰਨ ਅਤੇ ਬਦਨਾਮ ਕਰਨ ਵਿਚ ਜੋ ਕਸਰ ਪਹਿਲਾਂ ਰਹਿ ਗਈ ਉਹ ਪੂਰੀ ਕੀਤੀ ਜਾ ਸਕੇ।

ਤੀਜੀ ਦੁਨੀਆਂ ਦੇ ਬਹੁਤੇ ਦੇਸ਼ਾਂ ਵਿਚ ਰਾਜਸੱਤਾ 'ਤੇ ਕਾਬਜ਼ ਲੋਕਾਂ ਲਈ ਪੁਲਿਸ ਗੁੱਸਾ ਅਤੇ ਖੌਫ ਪੈਦਾ ਕਰਨ ਦਾ ਸਭ ਤੋਂ ਵਧਿਆ ਸੰਦ ਹੈ। ਇਸ ਮੁਲਕ ਵਿਚ ਕਿਸੇ ਯੂਨੀਵਰਸਿਟੀ ਦੇ ਪ੍ਰੋਫੈਸਰ ਨਾਲੋਂ ਪੁਲਿਸ ਦੇ ਇਕ ਸਿਪਾਹੀ ਦਾ ਰੁਤਬਾ ਜ਼ਿਆਦਾ ਹੈ ਕਿਉਂਕਿ ਇਥੇ ਅਜੇ ਗਿਆਨ ਦੀ ਥਾਂ ਡੰਡੇ ਦੀ ਦਲੀਲ ਚਲਦੀ ਹੈ। ਇਹ ਠੀਕ ਹੈ ਕਿ ਜ਼ਿੰਦਗੀ ਵਿਚ ਮੁਢ ਕਦੀਮੋਂ ਡੰਡੇ/ਡੌਲੇ ਦਾ ਜ਼ੋਰ ਬਹੁਤ ਅਹਿਮ ਰਿਹਾ ਹੈ ਪਰ ਦੁਨੀਆਂ ਹੁਣ ਗਿਆਨ ਦੇ ਜ਼ੋਰ ਦੇ ਯੁੱਗ ਵਿਚ ਪਹੁੰਚ ਚੁੱਕੀ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਸਦੀਆਂ ਪਹਿਲਾਂ ਟੇਕ ਹੀ 'ਸ਼ਬਦ ਗੁਰ ਪੀਰਾ ਗਹਿਰ ਗੰਭੀਰਾ' ਦੀ ਬਖਸ਼ੀ ਹੈ ਇਸ ਕਰਕੇ ਡੰਡੇ/ਡੌਲੇ ਦੇ ਜ਼ੋਰ ਤੋਂ ਡਰਨ ਵਾਲੇ ਅਤੇ ਇਹਦੇ ਨਾਲ ਡਰਾਉਣ ਵਾਲੇ ਸ਼ਬਦ ਨੂੰ ਮੰਨਣ ਵਾਲਿਆਂ ਨੂੰ ਅੱਜ ਦੇ ਯੁਗੱ ਵਿਚ ਹਰਾ ਨਹੀਂ ਸਕਦੇ, ਨਾ ਇਤਿਹਾਸ ਵਿਚ ਕਦੇ ਇਸ ਤਰ੍ਹਾਂ ਹੋਇਆ ਹੈ। ਇਤਿਹਾਸ ਇਸ ਗੱਲ ਦਾ ਗਵਾਹ ਜਰੂਰ ਹੈ ਕਿ ਇਸ ਤਰ੍ਹਾਂ ਦੇ ਵਰਤਾਓ ਬਹੁਤੀ ਵਾਰੀ ਹਕੂਮਤਾਂ ਦੀ ਸੋਚ ਦੀ ਗਿਣਤੀ ਮਿਣਤੀ ਤੋਂ ਉਲਟ ਨਤੀਜੇ ਕੱਢਦਾ ਹੈ ਕਿਉਂਕਿ ਕੁਰਸੀ ਦੇ ਡੰਡਿਆਂ ਵਿਚਕਾਰੋਂ ਦਿਸਦਾ ਸੱਚ ਬਹੁਤ ਛੋਟਾ ਹੁੰਦਾ ਹੈ, ਖੂਹ ਦੇ ਡੱਡੂ ਦੇ ਸੱਚ ਜਿੱਡਾ।

–o–

# ਬਲਬੀਰ ਸਿੰਘ ਮੌਲਵੀਵਾਲਾ ਅਤੇ ਭਾਈ ਦਲਜੀਤ ਸਿੰਘ ਦੀ ਗਿਰਫਤਾਰੀ ਦੀ ਤਹਿ ਹੇਠਾਂ

# 'ਆਪ ਕਾ ਉਦੇਸ਼ਯ ਕਯਾ ਹੈ'

–ਸੇਵਕ ਸਿੰਘ



ਭਾਈ ਬਲਬੀਰ ਸਿੰਘ ਮੌਲਵੀਵਾਲਾ

ਬਲਬੀਰ ਸਿੰਘ ਮੌਲਵੀਵਾਲਾ ਉਰਫ ਬਾਬਾ ਬੀਰ੍ਹਾ ਜਿਸ ਨੂੰ ਅੱਜਕਲ੍ਹ ਮੀਡੀਆ ਤੇ ਪੁਲਿਸ ਨੇ 'ਅੱਤਵਾਦੀ ਭੂਤਨਾ' ਬਣਾ ਦਿੱਤਾ ਹੈ ਉਸ ਬਾਰੇ ਅਖਬਾਰਾਂ ਵਿਚ ਬਹੁਤ ਕੁਝ ਛਪ ਚੁੱਕਾ ਹੈ ਅਤੇ ਪੁਲਿਸ ਮੁਤਾਬਕ ਬਹੁਤ ਕੁਝ ਪਰਗਟ ਹੋਣਾ ਬਾਕੀ ਹੈ। ਪੁਲਿਸ ਅਤੇ ਮੀਡੀਆ ਦੁਆਰਾ ਪੇਸ਼ ਕਹਾਣੀ ਦੇ ਕੁਝ ਅੰਸ਼ਾਂ ਬਾਰੇ ਵਿਚਾਰ ਕਰਨੀ ਬਣਦੀ ਹੈ। ਪੂਰਾ ਮਾਮਲਾ ਤਾਂ ਘੱਟੋ ਘੱਟ ਅਦਾਲਤ ਵਿਚ ਕੇਸ ਦੇ ਪੇਸ਼ ਹੋਣ ਜਾਂ ਫਿਰ ਮੁਕਦਮੇ ਦਾ ਫੈਸਲਾ ਹੋਣ ਤੋਂ ਬਾਅਦ ਹੀ ਵਿਚਾਰਿਆ ਜਾ ਸਕਦਾ ਹੈ।

ਇਸ ਗੱਲ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਬਲਬੀਰ ਸਿੰਘ ਖਾੜਕੂ ਲਹਿਰ ਦਾ ਹਿੱਸੇਦਾਰ ਹੋਣ ਕਾਰਨ ਇਸ ਦੇਸ਼ ਦੀਆਂ ਕਈ ਜੇਲ੍ਹਾਂ ਵਿਚ ਰਿਹਾ ਅਤੇ ਆਪਣੀ ਉਮਰ ਕੈਦ ਦਾ ਆਖਰੀ ਸਮਾਂ ਨਾਭਾ ਜੇਲ੍ਹ ਵਿਚ ਕੱਟ ਕੇ ਈਸਵੀ ਸੰਨ 2005 ਨੂੰ ਰਿਹਾਅ ਹੋਇਆ। ਇਸ ਬਾਰੇ ਵੀ ਕੋਈ ਦੋ ਰਾਵਾਂ ਨਹੀਂ ਹਨ ਕਿ ਉਸਨੇ ਆਪਣਾ ਘਰ ਬਣਾ ਕੇ ਵਿਆਹ ਕਰਵਾਕੇ, ਆਪਣਾ ਕਾਰੋਬਾਰ ਤੋਰ ਕੇ ਸ਼ਾਂਤ ਜ਼ਿੰਦਗੀ ਜਿਉਣ ਦੀ ਕੋਸ਼ਿਸ਼ ਕੀਤੀ। ਇਸਦਾ ਸੰਖੇਪ ਇਸ਼ਾਰਾ ਇੱਕਾ ਦੁੱਕਾ ਅਖਬਾਰਾਂ ਨੇ ਹੀ ਦਿੱਤਾ ਹੈ। ਬਲਬੀਰ ਸਿੰਘ ਦੇ ਮੁੜ ਖਾੜਕੂ ਹੋਣ ਬਾਰੇ ਜੋ ਧਾਰਨਾ ਮੀਡੀਆ ਤੇ ਪੁਲਿਸ ਵਲੋਂ ਪੇਸ਼ ਕੀਤੀ ਗਈ ਹੈ ਉਸ ਬਾਰੇ ਸਹਿਮਤ ਨਹੀਂ ਹੋਇਆ ਜਾ ਸਕਦਾ। ਬਹੁਤ ਲੋਕ ਜਾਣਦੇ ਹਨ ਕਿ ਪੁਲਿਸ ਦੀ ਘੜੀਆਂ ਕਹਾਣੀਆਂ ਅਕਸਰ ਅਦਾਲਤਾਂ ਵਿਚ ਖਿਲਰ ਜਾਂਦੀਆਂ ਹਨ। ਭਾਵੇਂ ਕਿ ਅਦਾਲਤਾਂ ਵਿਚ ਵੀ ਇਨਸਾਫ ਨਹੀਂ ਫੈਸਲੇ ਹੀ ਹੁੰਦੇ ਨੇ ਤੇ ਉਹ ਵੀ ਕਈ ਵਾਰ ਪੱਖਪਾਤੀ।

ਮੀਡੀਆ ਤੇ ਪੁਲਿਸ ਨੇ ਜੋ ਕੁਝ ਕਿਹਾ ਹੈ ਉਹਦਾ ਕੁੱਲ ਨਿਚੋੜ ਇਹ ਬਣਦਾ ਹੈ ਕਿ ਭਾਈ ਦਲਜੀਤ ਸਿੰਘ ਬਿੱਟੂ ਨੇ ਬਲਬੀਰ ਸਿੰਘ ਨੂੰ ਮੁੜ ਖਾੜਕੂ ਹੋਣ ਲਈ ਪ੍ਰੇਰਿਆ, ਜਿਸ ਵੇਲੇ ਉਹ ਉਨ੍ਹਾਂ ਦੇ ਨਾਲ ਰਿਹਾ।

ਜਿਹੜੇ ਲੋਕ ਫਿਲਮਾਂ ਦੇਖਣ ਜਾਂ ਕਹਾਣੀਆਂ ਪੜ੍ਹਣ ਦਾ ਸ਼ੌਕ ਰੱਖਦੇ ਹਨ ਉਨ੍ਹਾਂ ਨੂੰ ਸੱਚ ਜਾਨਣ ਦੀ ਥਾਂ ਹੈਰਾਨ ਕਰਨ ਵਾਲੀਆਂ ਗੱਲਾਂ ਸੁਣਨ ਪੜ੍ਹਨ ਵਿਚ ਜ਼ਿਆਦਾ ਯਕੀਨ ਹੁੰਦਾ ਹੈ ਪਰ ਜਿਨ੍ਹਾਂ ਨੂੰ ਜ਼ਿੰਦਗੀ ਦੇ ਤਲਖ ਤਜ਼ਰਬੇ ਹੋਏ ਹੁੰਦੇ ਹਨ ਉਨ੍ਹਾਂ ਨੂੰ ਪਤਾ ਲੱਗਦਾ ਹੈ ਕਿ ਜੇਲ੍ਹ ਦੇ ਦਸ ਬਾਰੇ ਸਾਲ ਬੰਦੇ ਦੇ ਧੁਰ ਅੰਦਰ ਤਕ ਸੁੰਨ ਭਰ ਦਿੰਦੇ ਹਨ। ਬੰਦੇ ਦੀਆਂ ਸੋਚਾਂ ਦਾ ਅਸਮਾਨ 10-12 ਫੁੱਟ ਦੇ ਕਮਰੇ ਦੀਆਂ ਕੰਧਾਂ ਜਿੱਡਾ ਹੋ ਕੇ ਰਹਿ ਜਾਂਦਾ ਹੈ। ਪੰਜਾਬ ਪੁਲਸ ਦੀ ਇਕ ਤਫਤੀਸ਼ ਦੇ ਮਾਰੇ ਹੋਏ ਲੋਕ ਉਮਰ ਭਰ ਲਈ ਰੋਗੀ ਹੋ ਜਾਂਦੇ ਨੇ। ਬਲਬੀਰ ਸਿੰਘ 40 ਸਾਲ ਦੀ ਉਮਰ ਤੋਂ ਪਹਿਲਾਂ ਹੀ ਚਿੱਟੀ ਦਾਹੜੀ ਨਾਲ ਜੇਲ੍ਹ ਤੋਂ ਬਾਹਰ ਨਿਕਲਿਆ। ਇਹ ਬਲਬੀਰ ਸਿੰਘ ਝਟਪਟ 'ਭੂਤਨਾ ਅੱਤਵਾਦੀ' ਕਿਵੇਂ ਬਣ ਗਿਆ? ਜਿਹੜਾ ਕਿ ਲੰਬੀ ਜੇਲ੍ਹ ਮਗਰੋਂ ਕਰਜ਼ਾ ਚੁੱਕ ਕੇ, ਦਿਹਾੜੀ ਕਰਕੇ, ਆਪਣੀ ਜ਼ਿੰਦਗੀ ਜਿਉਣੀ ਸ਼ੁਰੂ ਕਰ ਚੁੱਕਾ ਸੀ।

ਜੋ ਕੁਝ ਅਖਬਾਰਾਂ ਵਿਚ ਪਹਿਲੇ ਦਿਨ ਪੜ੍ਹਣ ਨੂੰ ਮਿਲਿਆ ਉਸ ਬਾਰੇ ਸਹਿਜੇ ਹੀ ਕੁਝ ਸਵਾਲ ਉਠ ਸਕਦੇ ਹਨ। ਬਲਬੀਰ ਸਿੰਘ ਨੂੰ ਇਕ ਪੁਰਾਣਾ, ਤਜ਼ਰਬੇਕਾਰ ਅਤੇ ਕੱਟੜ ਖਾੜਕੂ ਲਿਖਿਆ ਗਿਆ ਹੈ। ਇਹ ਕਿਸੇ ਹਿੰਦੀ ਫਿਲਮ ਦੀ ਕਹਾਣੀ ਹੀ ਹੋ ਸਕਦਾ ਹੈ ਕਿ ਕਈ ਵਰ੍ਹੇ ਖਾੜਕੂ ਰਹਿਣ ਵਾਲਾ ਤੇ ਅਸਲੀ ਪੁਲਿਸ ਮੁਕਾਬਲੇ ਕਰਨ ਵਾਲਾ ਬਲਬੀਰ ਸਿੰਘ ਮੁਕਾਬਲੇ ਦੌਰਾਨ ਪੰਜਾਬ ਪੁਲਿਸ ਤੋਂ ਚਾਹ ਪੀ ਲੈਂਦਾ ਹੈ। ਇਹ ਕਹਾਣੀ ਸ਼ਾਇਦ ਕਿਸੇ ਅੰਗਰੇਜ਼ੀ ਫਿਲਮ ਦੀ ਹੋ ਸਕਦੀ ਹੈ ਕਿ ਪੰਜਾਬ ਪੁਲਿਸ ਅਮਰੀਕਾ ਦੀ ਖੁਫੀਆ ਏਜੰਸੀ ਐਫ.ਬੀ.ਆਈ. ਦੇ ਏਜੰਟਾਂ ਵਾਂਗ ਘਰੋਂ ਨੀਂਦ ਦੀਆਂ ਗੋਲੀਆਂ ਲੈ ਕੇ ਤੁਰਦੀ ਹੈ, ਜਿਵੇਂ ਉਨ੍ਹਾਂ ਨੂੰ ਪਹਿਲਾਂ ਪਤਾ ਹੋਵੇ ਕਿ ਮਸ਼ਹੂਰ ਖਾੜਕੂ ਇਸ ਤਰ੍ਹਾਂ ਹੀ ਫੜਿਆ ਜਾਵੇਗਾ। ਇਸ ਗੱਲ ਉਪਰ ਕੋਈ ਵੀ ਸ਼ੱਕ ਕਰ ਸਕਦਾ ਹੈ ਕਿ ਹਥਿਆਰ ਚਲਾਉਣ ਦੇ ਆਦੀ (ਜਿਵੇਂ ਕਿ ਅਖਬਾਰਾਂ ਨੇ ਲਿਖਿਆ ਹੈ ਕਿ ਉਹ ਬਚਪਨ ਤੋਂ ਹੀ ਹਥਿਆਰਾਂ ਨਾਲ ਖੇਡਦਾ ਆਇਆ ਹੈ।) ਬਲਬੀਰ ਸਿੰਘ ਦੇ ਹੱਥ, ਝੋਲੇ ਦੀ ਤਲਾਸ਼ੀ ਲੈਣ ਵਾਲੇ ਦੋਹਾਂ ਪੁਲਿਸੀਆਂ ਉਪਰ, ਗੋਲੀ ਚਲਾਉਣ ਵੇਲੇ ਨਿਸ਼ਾਨੇ ਤੋਂ ਉਕ ਜਾਂਦੇ ਹਨ ਪਰ ਉਸ ਗਰੀਬ ਚਾਹ ਵਾਲੇ ਦੀ ਵਾਰੀ ਬਲਬੀਰ ਸਿੰਘ ਦਾ ਹੱਥ ਨਹੀਂ ਉਕਿਆ। ਇਹ ਵੀ ਸਿਤਮਜ਼ਰੀਫੀ ਹੈ ਕਿ ਉਸ ਚਾਹ ਵਾਲੇ ਨੂੰ ਹਸਪਤਾਲ ਲਿਜਾਣ ਵੇਲੇ ਪੰਜਾਬ ਪੁਲਿਸ ਦਾ ਹੱਥ ਵੀ ਉਕ ਗਿਆ। ਉਹ ਉਸ ਗਰੀਬ ਨੂੰ ਸਰਕਾਰੀ ਹਸਪਤਾਲ ਲੈ ਗਏ ਤੇ ਆਪਣੀ ਸਿਪਾਹੀਆਂ ਨੂੰ ਸੀ.ਐਮ.ਸੀ. ਵਿਚ ਦਾਖਲ ਕਰਵਾ ਦਿੱਤਾ।

ਖਬਰਾਂ ਅਨੁਸਾਰ ਇਹ ਮੁਕਾਬਲਾ ਲਗਭਗ ਸਵੇਰੇ 3 ਵਜੇ ਹੋਇਆ ਜਦੋਂ ਲੋਕ ਸਭ ਤੋਂ ਘੱਟ ਜਾਗ ਰਹੇ ਹੁੰਦੇ ਹਨ ਫਿਰ ਵੀ ਇਕ ਵੱਡੇ ਰੇਲਵੇ ਸਟੇਸ਼ਨ 'ਤੇ ਕੁਝ ਲੋਕ ਤਾਂ ਸਨ ਹੀ, ਜਿਨ੍ਹਾਂ ਨੇ ਇਹ ਕਾਰਵਾਈ ਵੇਖੀ। ਖਬਰਾਂ ਨਿਕਲ ਰਹੀਆਂ ਹਨ ਕਿ ਬਲਬੀਰ ਸਿੰਘ ਦੀ ਘਰਵਾਲੀ (ਜਿਸ ਨੂੰ ਅੱਜ ਤਕ ਮੀਡੀਆ ਤੇ ਪੁਲਿਸ ਨੇ ਘਰਵਾਲੀ ਨਹੀਂ ਮੰਨਿਆ) ਨੂੰ ਪੁਲਸ ਨੇ ਜੇਹਲਮ ਐਕਸਪ੍ਰੈਸ ਦੇ ਇਕ ਡੱਬੇ 'ਚੋਂ ਫੜਿਆ ਨਾ ਕਿ ਸਟੇਸ਼ਨ ਦੇ ਬੂਹੇ ਤੋਂ।

ਆਮ ਤੌਰ 'ਤੇ ਦੁਨੀਆਂ ਵਿਚ ਇਸ ਤਰ੍ਹਾਂ ਵਾਪਰ ਦਾ ਹੈ ਕਿ ਚੌਕਸੀ ਵਾਲੀਆਂ ਥਾਵਾਂ 'ਤੇ ਲਾਪਰਵਾਹੀ ਕਾਰਨ ਕੋਈ ਘਟਨਾ ਵਾਪਰ ਜਾਂਦੀ ਹੈ ਤਾਂ ਮੁੜ ਕੇ ਉਥੇ ਬਹੁਤ ਸਖਤੀ ਕੀਤੀ ਜਾਂਦੀ ਹੈ। ਜਿਵੇਂ ਕਿ ਦੁਨੀਆਂ 'ਤੇ ਕਈ ਸਦੀਆਂ ਰਾਜ ਕਰਨ ਵਾਲੇ ਇੰਗਲੈਂਡ ਦੀ ਰਾਜਧਾਨੀ ਲੰਦਨ ਵਿਚ ਵੀ ਵਾਪਰਿਆ ਕਿ ਖੁਫੀਆ ਕੈਮਰਿਆਂ 'ਤੇ ਤੈਨਾਤ ਬੰਦੇ ਕੈਮਰਿਆਂ ਨੂੰ ਕੁੜੀਆਂ ਪਿੱਛੇ ਘੁਮਾਉਂਦੇ ਰਹੇ ਜਦੋਂ ਬੰਬ ਚਲ ਗਏ ਫਿਰ ਐਨੀ ਚੌਕਸੀ ਵਰਤੀ ਗਈ ਕਿ ਇਕ ਭੱਜ ਕੇ ਗੱਡੀ ਚੜ੍ਹਨ ਵਾਲੇ ਬੰਦੇ ਨੂੰ ਸ਼ੱਕ ਵਿਚ ਗੋਲੀ ਹੀ ਮਾਰ ਦਿੱਤੀ ਗਈ। ਇਸ ਤਰ੍ਹਾਂ ਹੀ ਦੁਨੀਆਂ ਦੇ ਸਭ ਤੋਂ ਤਕੜੇ ਦੇਸ਼ ਕਹਾਉਣ ਵਾਲੇ ਅਮਰੀਕਾ ਵਿਚ ਵਾਪਰਿਆ ਕਿ ਜਦੋਂ ਜਹਾਜ਼ ਸਵਾਰਾਂ ਨੇ ਜਹਾਜ਼ ਟਾਵਰਾਂ ਵਿਚ ਮਾਰ ਦਿੱਤੇ ਤਾਂ ਮੁੜ ਕੇ ਹਵਾਈ ਅਡਿਆਂ ਤੇ ਐਨੀ ਚੌਕਸੀ ਵਰਤੀ ਗਈ ਕਿ ਭਾਰਤ ਦੇ ਕੈਬਨਿਟ ਮੰਤਰੀ ਦੇ ਕੱਪੜੇ ਵੀ ਲਹਾ ਲਏ ਗਏ। ਇਹ ਤਾਂ ਆਮ ਮਨੁੱਖੀ ਸੁਭਾਅ ਦੀਆਂ ਮਿਸਾਲਾਂ ਹਨ ਪਰ ਜੋ ਲੁਧਿਆਣਾ ਵਿਚ ਵਾਪਰਿਆ ਉਹ ਇਸ ਤੋਂ ਉਲਟ ਹੈ। ਇਥੇ ਘਟਨਾ ਦੇ ਵਾਪਰਨ ਤੋਂ ਪਹਿਲਾਂ (ਜਿਵੇਂ ਕਿ ਪੁਲਸ ਦੀ ਕਹਾਣੀ ਕਹਿੰਦੀ ਹੈ ਕਿ) ਸਵੇਰੇ 3 ਵਜੇ ਐਨੀ ਸਖਤੀ ਸੀ ਕਿ ਸਟੇਸ਼ਨ ਵਿਚ ਦਾਖਲ ਹੋਣ ਵੇਲੇ ਬਲਬੀਰ ਸਿੰਘ ਨੂੰ ਤਲਾਸ਼ੀ ਲੈਣ ਲਈ ਰੋਕਿਆ ਗਿਆ ਪਰ ਇਸ ਘਟਨਾ ਤੋਂ ਅਗਲੇ ਦਿਨ ਹੀ ਇਕ ਅਖਬਾਰ ਨੇ ਇਸੇ ਹੀ ਰੇਲਵੇ ਸਟੇਸ਼ਨ 'ਤੇ ਚੌਕਸੀ ਵਰਤਣੀ ਚਾਹੀਦੀ ਸੀ ਉਹਨਾਂ ਸੁੰਨੇ ਪਏ ੯ ਥਾਂਵਾਂ ਦੀਆਂ ਤਸਵੀਰਾਂ ਛਾਪੀਆਂ। ਇਸ ਤਰ੍ਹਾਂ ਦੀ ਅਗਾਊਂ ਚੌਕਸੀ ਹਿੰਦੁਸਤਾਨ ਵਿਚ ਹਮੇਸ਼ਾ ਸ਼ੱਕੀ ਮੁਕਾਬਲਿਆਂ ਵਿਚ ਨਜ਼ਰ ਆਈ ਹੈ। ਜਿਵੇਂ ਦਿੱਲੀ ਵਿਚ ਹੋਇਆ ਪੁਲਿਸ ਮੁਕਾਬਲਾ, ਜਿਵੇਂ ਤ੍ਰਿਪੁਰਾ ਵਿਚ ਹੋਇਆ ਪਿਛੇ ਜਿਹੇ ਮੁਕਾਬਲਾ ਜਾਂ ਫਿਰ ਜਿਵੇਂ ਪਿਛਲੇ ਸਮਿਆਂ ਵਿਚ ਪੰਜਾਬ ਪੁਲਿਸ ਨੇ ਇਕੋ ਕਹਾਣੀ ਨੂੰ ਸੈਂਕੜੇ ਵਾਰ ਦੁਹਰਾਇਆ ਕਿ ਨਾਕੇ ਦੌਰਾਨ ਪੁਲਿਸ ਨੇ ਸ਼ੱਕੀ ਵਿਅਕਤੀਆਂ ਨੂੰ ਰੋਕਿਆ ਤਾਂ ਉਨ੍ਹਾਂ ਨੇ ਗੋਲੀ ਚਲਾ ਦਿੱਤੀ ਤੇ ਜੁਆਬੀ ਕਾਰਵਾਈ ਵਿਚ ਐਨੇ ਖਾੜਕੂ ਮਾਰੇ ਗਏ। ਉਦੋਂ ਵੀ ਲੋਕ ਪੁੱਛਿਆ ਕਰਦੇ ਸਨ ਕਿ ਕੀ ਗੱਲ ਪਹਿਲਾਂ ਗੋਲੀ ਚਲਾਉਣ ਦੇ ਬਾਵਜੂਦ ਖਾੜਕੂਆਂ ਤੋਂ ਕਦੇ ਕੋਈ ਪੁਲਿਸ ਵਾਲਾ ਕਿਉਂ ਨਹੀਂ ਮਰਦਾ? ਤੇ ਹੁਣ ਵੀ ਠੀਕ ਬਲਬੀਰ ਸਿੰਘ ਤੋਂ ਦੋ ਪੁਲਿਸ ਵਾਲੇ ਤਾਂ ਬਚ ਗਏ ਪਰ ਇਕ ਚਾਹ ਵਾਲਾ ਮਰ ਗਿਆ।

ਅਖਬਾਰਾਂ ਦੀ ਕਹਾਣੀ ਤਾਂ ਇਹ ਵੀ ਕਹਿੰਦੀ ਹੈ ਕਿ ਹਥਿਆਰਾਂ ਦੀ ਘਾਟ ਕਾਰਨ ਬਲਬੀਰ ਸਿੰਘ ਆਪਣੇ ਮਨਸੂਬਿਆਂ ਨੂੰ ਅੰਜ਼ਾਮ ਨਹੀਂ ਦੇ ਸਕਿਆ ਪਰ ਪੰਜਾਬ ਪੁਲਿਸ ਨੇ ਉਸ ਕੋਲੋਂ ਆਧੁਨਿਕ ਪਿਸਤੌਲ ਬਰਾਮਦ ਕਰਨ ਦਾ ਦਾਅਵਾ ਕੀਤਾ ਹੈ ਜਿਸ ਵਿਚ ਅਜੇ ਇਕ ਗੋਲੀ ਬਾਕੀ ਸੀ। ਇਹ ਗੱਲ ਕਿਸੇ ਦੇ ਸੌਖੀ ਤਰ੍ਹਾਂ ਹਜ਼ਮ ਨਹੀਂ ਹੁੰਦੀ ਕਿ ਪੁਲਿਸ ਵਲੋਂ ਦੋ ਤਿੰਨ ਬਾਰ ਬੁਰੀ ਤਰ੍ਹਾਂ ਕੁੱਟਿਆ ਜਾ ਚੁੱਕਾ ਬਲਬੀਰ ਸਿੰਘ ਪੁਲਸ ਮੁਕਾਬਲੇ ਦੌਰਾਨ, ਜਦੋਂ ਉਹ ਚਾਰ ਚੁਫੇਰਿਓਂ ਘਿਰ ਚੁੱਕਾ ਹੈ, ਜਦੋਂ ਉਸ ਕੋਲ ਇਕ ਗੋਲੀ ਬਾਕੀ ਹੈ ਤਾਂ ਉਸ

ਸਮੇਂ ਵੀ ਉਹ ਮਰਨ ਜਾਂ ਮਾਰਨ ਦੀ ਬਜਾਏ ਚਾਹ ਪੀਣੀ ਪਸੰਦ ਕਰਦਾ ਹੈ। ਕੀ ਉਹ ਚੌਥੀ ਵਾਰ ਕੁੱਟ ਦਾ 'ਨਜ਼ਾਰਾ' ਵੇਖਣ ਲਈ ਤਿਆਰ ਹੋਣਾ ਚਾਹੁੰਦਾ ਸੀ? ਪੰਜਾਬ ਪੁਲਸ ਦਾ ਨਾਂਅ ਇਸ ਗੱਲ ਲਈ ਹਮੇਸ਼ਾ ਜਾਣਿਆ ਜਾਏਗਾ ਕਿ ਉਹ ਮਨੁੱਖੀ ਬੰਬਾਂ ਨੂੰ ਵੀ ਚਲਣੋਂ ਪਹਿਲਾਂ ਫੜ ਲੈਂਦੀ, ਜਿਨਾਂ ਸਾਹਮਣੇ ਅਮਰੀਕਾ ਵੀ ਬੇਬੱਸ ਹੋ ਜਾਂਦਾ ਹੈ। ਜਿਸ ਦਿਨ ਤੋਂ ਸੁਖਬੀਰ ਬਾਦਲ ਸਿਆਸਤ ਵਿਚ ਆਇਆ ਹੈ ਉਸ ਇਕੱਲੇ ਨੂੰ ਮਾਰਨ ਵਾਲੇ ਕਿੰਨੇ ਹੀ ਮਨੁੱਖੀ ਬੰਬ ਪੰਜਾਬ ਪੁਲਸ ਹੁਣ ਤੱਕ ਫੜ ਚੁੱਕੀ ਹੈ।

ਇਸ ਕਹਾਣੀ ਨੂੰ ਜੇ ਥੋੜ੍ਹਾ ਪਿੱਛੇ ਮੋੜਿਆ ਜਾਏ ਤਾਂ ਅਪ੍ਰੈਲ 2007 ਦੇ ਵਿਸਾਖੀ ਵਾਲੇ ਦਿਨ ਬਲਬੀਰ ਸਿੰਘ ਨੂੰ ਖੇਤ ਵਿਚੋਂ ਗ੍ਰਿਫਤਾਰ ਕੀਤਾ ਗਿਆ ਜਦੋਂ ਉਹ ਆਪਣੀ ਮਾਂ ਤੇ ਘਰ ਵਾਲੀ ਸਮੇਤ ਠੇਕੇ ਉਪਰ ਲਈ ਕਣਕ ਵੱਢ ਰਹੇ ਸਨ। ਪੁਲਿਸ ਨੇ ਤਿੰਨ ਦਿਨਾਂ ਬਾਅਦ ਉਸਨੂੰ ਅਖਬਾਰਾਂ ਵਿਚ 'ਪਾਕਿਸਤਾਨ ਤੋਂ ਸਿਖਲਾਈ ਪ੍ਰਾਪਤ ਅਤਿਵਾਦੀ' ਵਜੋਂ ਪੇਸ਼ ਕੀਤਾ। ਉਸ ਨੂੰ ਜਲੰਧਰ 'ਚੋਂ ਫੜਿਆ ਦਿਖਾਇਆ ਗਿਆ ਕਿ ਉਹ ਅੱਧਾ ਕਿਲੋ ਆਰ.ਡੀ.ਐਕਸ. ਲੈ ਕੇ ਸੜਕ 'ਤੇ ਤੁਰਿਆ ਜਾ ਰਿਹਾ ਸੀ ਅਤੇ ਉਹ ਸੁਖਬੀਰ ਬਾਦਲ ਨੂੰ ਮਾਰਨਾ ਚਾਹੁੰਦਾ ਸੀ। ਉਸ ਦੇ ਇਲਾਕੇ ਦੀਆਂ ਕਈ ਪਿੰਡਾਂ ਦੀਆਂ ਪੰਚਾਇਤਾਂ ਨੇ ਡੀ.ਆਈ.ਜੀ. ਦੇ ਦਫਤਰ ਪਹੁੰਚ ਕੇ ਉਸਦੀ ਨੇਕ ਚਲਣੀ ਦੀ ਜਾਮਣੀ ਭਰੀ ਪਰ ਕਿਸੇ ਵੱਡੇ ਮਨਸੂਬੇ ਅਧੀਨ ਪੁਲਿਸ ਉਸਨੂੰ 'ਅੱਤਵਾਦੀ' ਬਣਾ ਚੁੱਕੀ ਸੀ। ਯਾਦ ਰਹੇ ਕਿ ਇਸ ਘਟਨਾ ਤੋਂ ਪਹਿਲਾਂ ਵੀ ਬਲਬੀਰ ਸਿੰਘ ਨੂੰ ਉਸਦੇ ਇਲਾਕੇ ਦੀ ਪੁਲਿਸ ਨੇ ਇਕ ਵਾਰ ਬੁਰੀ ਤਰ੍ਹਾਂ ਕੁੱਟ ਮਾਰ ਕੀਤੀ ਅਤੇ ਇਕ ਵਾਰ ਉਸਨੂੰ ਥਾਣੇ ਸੱਦ ਕੇ ਬੇਇੱਜ਼ਤ ਕੀਤਾ ਗਿਆ ਸੀ। ਇਹ ਗੱਲ ਵੀ ਕੁੱਥਾ ਨਹੀਂ ਹੋਵੇਗੀ ਜਿਨ੍ਹਾਂ ਲੋਕਾਂ ਦੇ ਨਾਂ ਨਾਲ 'ਅੱਤਵਾਦੀ' ਲਫਜ਼ ਜੁੜ ਗਿਆ ਉਨ੍ਹਾਂ ਨੂੰ, ਥਾਣੇ ਮੁਖੀ ਦੇ ਬਦਲਣ 'ਤੇ, ਇਲਾਕੇ ਵਿਚ ਕਿਸੇ ਵੱਡੇ ਆਗੂ ਦੇ ਆਉਣ 'ਤੇ ਜਾਂ 15 ਅਗਸਤ/ 26 ਜਨਵਰੀ ਵਰਗਿਆਂ ਦਿਨਾਂ 'ਤੇ ਥਾਣੇ ਸੱਦ ਕੇ ਬਾਰ ਬਾਰ ਜ਼ਲੀਲ ਕੀਤਾ ਜਾਂਦਾ ਹੈ।

ਇਸ ਦੇਸ਼ ਵਿਚ ਜਦੋਂ ਕਿਸੇ ਆਮ ਬੰਦੇ ਨੂੰ ਪੁਲਸ ਦੋਸ਼ੀ ਮਿੱਥ ਲੈਂਦੀ ਹੈ ਤਾਂ ਫਿਰ ਉਸਨੂੰ ਕੋਈ ਬਚਾ ਨਹੀਂ ਸਕਦਾ। ਮੁਕਾਬਲਾ ਸਿਲਾਂਗ, ਬੰਬੇ, ਦਿੱਲੀ, ਸ੍ਰੀ ਨਗਰ, ਲਾਲਗੜ੍ਹ ਕਲਕੱਤੇ ਜਾਂ ਲੁਧਿਆਣੇ ਕਿਤੇ ਵੀ ਵਾਪਰੇ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਸਾਰੇ ਥਾਂ ਇਕੋ ਹੀ ਕਾਨੂੰਨ ਲਾਗੂ ਹੈ। ਪਿਛਲੇ ਦੌਰ ਵਿਚ ਪੰਜਾਬ ਵਿਚ ਦਰਜਨਾਂ ਅਜਿਹੇ ਕੇਸ ਸਨ ਕਿ ਪੁਲਸ ਨੇ ਲੋਕਾਂ ਨੂੰ ਧੱਕੇ ਨਾਲ ਘਰਾਂ ਤੋਂ ਭਗੌੜੇ ਕੀਤਾ। ਹੁਣ ਫੇਰ ਇਕ ਵਾਰ ਇਹ ਸਿਲਸਿਲਾ ਟੁੱਟਵੇਂ ਰੂਪ ਵਿਚ ਸ਼ੁਰੂ ਹੋ ਚੁੱਕਾ ਹੈ। 3 ਵਾਰ ਦੀ ਪੁਲਿਸ ਦੀ ਕਾਰਵਾਈ ਨਾਲ ਉਹ ਅਨਪੜ੍ਹ, ਗਰੀਬ ਅਤੇ ਖੁਦਦਾਰ ਆਦਮੀ ਵੀ ਇਸ ਸਿੱਟੇ 'ਤੇ ਪਹੁੰਚਿਆ ਕਿ ਪੁਲਿਸ ਹੁਣ ਘਰ ਨਹੀਂ ਰਹਿਣ ਦੇਵੇਗੀ। ਪੁਲਿਸ ਤਾਂ ਚਿਰਾਂ ਤੋਂ ਇਸ ਮੌਕੇ ਦੀ ਭਾਲ ਵਿਚ ਸੀ ਕਿ ਉਸਨੂੰ ਜੇਲ੍ਹ ਭੇਜਣ ਦੀ ਬਜਾਏ ਭਗੌੜਾ ਐਲਾਨਿਆ ਜਾਵੇ। ਉਸਦੇ ਘਰੋਂ ਗ਼ੈਰ ਹਾਜ਼ਰ ਹੋਣ ਨਾਲ ਪੁਲਿਸ ਨੂੰ ਖੁੱਲ੍ਹ ਮਿਲ ਗਈ ਕਿ ਜੋ ਕਾਰਵਾਈਆਂ ਪੰਜਾਬ ਵਿਚ ਵਾਪਰੀਆਂ ਉਹ ਸਾਰੀਆਂ ਉਸਦੇ ਨਾਂਅ ਨਾਲ ਜੋੜ ਦਿੱਤੀਆਂ ਗਈਆਂ ਕਿਉਂਕਿ ਉਹ ਪਹਿਲਾਂ ਇਕ ਖਾੜਕੂ ਵਜੋਂ ਉਮਰ ਕੈਦ ਕੱਟ ਚੁੱਕਾ ਸੀ ਅਤੇ ਉਸਦੇ ਨਾਂਅ ਨਾਲ ਸੰਭਾਵੀ ਮੁੱਖ ਮੰਤਰੀ ਨੂੰ ਮਾਰਨ ਦਾ ਲਕਬ ਜੁੜ ਚੁੱਕਾ ਸੀ ਇਸ ਕਰਕੇ ਉਸ ਨੂੰ 'ਅੱਤਵਾਦੀ ਭੂਤਨਾ' ਕਹਿਣ 'ਤੇ ਸਭ ਨੇ ਸੱਚ ਮੰਨ ਲਿਆ।

ਜੇ ਇਸ ਮਸਲੇ ਦਾ ਸਿਆਸੀ ਪਹਿਲੂ ਦੇਖਿਆ ਜਾਵੇ ਤਾਂ ਕਹਾਣੀ ਦੇ ਹੋਰ ਪੱਖ ਸਾਹਮਣੇ ਆਉਂਦੇ ਹਨ ਮਸਲਨ ਫਰਵਰੀ 2007 ਵਿਚ ਬਾਦਲ ਦਲ ਦੀ ਹਾਰ ਵਰਗੀ ਜਿੱਤ ਨੇ ਨਾ ਸਿਰਫ ਬਾਦਲ ਨੂੰ ਸਗੋਂ ਦਿੱਲੀ ਨੂੰ ਵੀ ਹੈਰਾਨ ਕਰ ਦਿੱਤਾ ਸੀ। ਕਾਂਗਰਸ ਪਾਰਟੀ ਨੂੰ ਪੰਜਾਬ ਵਿਚ ਜੋ ਚੜ੍ਹਤ ਮਿਲੀ ਉਸ ਵਿਚ ਇਕ ਖਤਰਾ ਸੀ ਕਿ ਆਮ ਲੋਕਾਂ ਨੇ ਵੋਟ ਕਾਂਗਰਸ ਪਾਰਟੀ ਨੂੰ ਨਹੀਂ ਸਗੋਂ ਉਸਦੇ ਇਕ ਆਗੂ ਨੂੰ 'ਬਾਦਲ ਨਾਲੋਂ ਵੱਡਾ ਸਿੱਖ' ਮੰਨ ਕੇ ਪਾਈ ਸੀ। ਪੰਜ ਵਰ੍ਹੇ ਸੱਤਾ ਤੋਂ ਦੂਰ ਰਹਿਣ ਦੇ ਬਾਵਜੂਦ ਬਾਦਲ ਦਲ ਗੁਰਦੁਆਰਿਆਂ ਦਾ ਪੈਸਾ ਖਾਣ ਲਈ ਲਗਾਤਾਰ ਬਦਨਾਮ ਰਿਹਾ। ਲੋਕਾਂ ਨੇ ਬਾਦਲ ਨੂੰ ਧਾਰਮਿਕ ਆਗੂ ਵਜੋਂ ਕਦੇ ਵੀ ਪਰਵਾਨ ਨਹੀਂ ਕੀਤਾ। ਸੰਤ ਭਿੰਡਰਾਂਵਾਲਿਆਂ ਦੀਆਂ ਤਸਵੀਰਾਂ ਦੀ ਲਗਾਤਾਰ ਵਧਦੀ ਗਿਣਤੀ ਇਸ ਗੱਲ ਦੀ ਗਵਾਹੀ ਹੈ ਕਿ ਅਸਲ ਵਿਚ ਸਿੱਖ ਕਿਸ ਤਰ੍ਹਾਂ ਦੇ ਆਗੂ ਨੂੰ ਪਸੰਦ ਕਰਦੇ ਹਨ। 2007 ਦੀਆਂ ਐਮ.ਐਲ.ਏ. ਚੋਣਾਂ ਤੋਂ ਬਾਅਦ ਇਸ ਖੇਤਰੀ ਪਾਰਟੀ (ਬਾਦਲ ਦਲ) ਨੂੰ ਸਭ ਤੋਂ ਵੱਡਾ ਖਤਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਦਾ ਸੀ। ਇਸ ਲਈ ਇਸ ਮੁਕਾਬਲੇ ਵਿਚ ਉਠ ਰਹੀ ਸਿੱਖ ਧਿਰ ਨੂੰ ਕੁਚਲਣਾ ਜ਼ਰੂਰੀ ਸੀ। ਯਾਦ ਰਹੇ ਕਿ ਪੰਜਾਬ ਵਿਚ ਸਿੱਖ ਧਿਰ ਦਾ ਉਠਣਾ ਕਾਂਗਰਸ ਲਈ ਬਾਦਲ ਦਲ ਨਾਲੋਂ ਵੀ ਜ਼ਿਆਦਾ ਖਤਰਨਾਕ ਹੈ ਕਿਉਂਕਿ ਬਾਦਲ ਦਲ ਦੀ ਹੋਂਦ ਪੰਜਾਬ, ਹਰਿਆਣਾ ਜਾਂ ਦਿੱਲੀ ਤਕ ਸੀਮਤ ਹੈ ਪਰ ਕਾਂਗਰਸ ਨੂੰ ਤਾਂ ਸਿੱਖਾਂ ਤੋਂ ਸਾਰੇ ਦੇਸ਼ ਤਕ ਖਤਰਾ ਹੈ। ਕਿਸੇ ਹਥਿਆਰਬੰਦ ਲਹਿਰ ਨੂੰ ਗ਼ੈਰ ਕਾਨੂੰਨੀ ਆਖ ਕੇ ਖਤਮ ਕਰਨਾ ਬਹੁਤ ਸੌਖਾ ਹੁੰਦਾ ਹੈ ਪਰ ਲੋਕਤੰਤਰੀ ਰਾਜਨੀਤਕ ਲਹਿਰ ਨੂੰ ਮਾਰਨਾ ਬੇਹੱਦ ਕਠਿਨ ਹੁੰਦਾ ਹੈ। ਇਸ ਲਈ ਲਗਾਤਾਰ ਪੰਜਾਬ ਵਿਚ ਦੁਬਾਰਾ ਅਤਿਵਾਦ ਪੈਦਾ ਹੋਣ ਦਾ ਲਗਾਤਾਰ ਢੋਲ ਪਿੱਟਿਆ ਜਾ ਰਿਹਾ ਹੈ ਤਾਂ ਕਿ ਸਿੱਖ ਪੈਂਤੜੇ ਵਾਲੇ ਲੋਕਾਂ ਨੂੰ ਸਦਾ 'ਅਤਿਵਾਦੀ' ਝੰਡੇ ਹੇਠ ਰੱਖਿਆ ਜਾਵੇ।

ਇਸਨੂੰ ਗੱਲ ਨੂੰ ਅੰਗਰੇਜ਼ ਹੀ ਨਹੀਂ ਮੁਗਲ ਹਾਕਮ ਵੀ ਸਮਝਦੇ ਸਨ ਕਿ ਸਿੱਖਾਂ ਨੂੰ ਸਾਰੀ ਤਾਕਤ ਗੁਰਦੁਆਰੇ ਵਿਚੋਂ ਮਿਲਦੀ ਹੈ। ਇਸ ਗੱਲ ਦਾ ਪਤਾ ਦਿੱਲੀ ਦੀ ਅਤੇ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਵੀ ਹੈ ਕਿ ਜੇ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਹੋ ਗਿਆ ਤਾਂ ਕੀ ਵਾਪਰ ਸਕਦਾ ਹੈ। ਇਤਿਹਾਸ ਗਵਾਹ ਹੈ ਕਿ ਪਿਛਲੀ ਸਦੀ ਵਿਚ ਜਦੋਂ ਗੁਰਦੁਆਰਾ ਸੁਧਾਰ ਲਹਿਰ ਉੱਠੀ ਤਾਂ ਮਹਾਤਮਾ ਗਾਂਧੀ, ਮੋਤੀ ਲਾਲ ਨਹਿਰੂ, ਪੰਡਤ ਮਦਨ ਮੋਹਨ ਮਾਲਵੀਆ ਅਤੇ ਲਾਲਾ ਲਾਜਪਤ ਰਾਏ ਵਰਗੇ ਆਗੂਆਂ ਨੇ ਇਸ ਗੱਲ ਲਈ ਸਾਰਾ ਜ਼ੋਰ ਲਾਇਆ ਕਿ ਸਿੱਖਾਂ ਦੀ ਗੁਰਦੁਆਰਾ ਸੁਧਾਰ ਲਹਿਰ ਦਾ ਮੂੰਹ ਅੰਗਰੇਜ਼ਾਂ ਵੱਲ ਮੋੜਿਆ ਜਾਵੇ। ਅਖੀਰ ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ ਮਹਾਤਮਾ ਗਾਂਧੀ ਤੇ ਲਾਲਾ ਲਾਜਪਤ ਰਾਏ ਨੇ ਸਿੱਖਾਂ ਤੋਂ ਅੰਗਰੇਜ਼ਾਂ ਖਿਲਾਫ ਮਤਾ ਪਾਸ ਕਰਵਾ ਲਿਆ। ਗੁਰਦੁਆਰਾ ਸੁਧਾਰ ਲਹਿਰ ਦਾ ਇਤਿਹਾਸ ਦਸਦਾ ਹੈ ਕਿ ਨਨਕਾਣਾ ਸਾਹਿਬ ਦੇ ਸਾਕੇ ਤੋਂ ਪਹਿਲਾਂ ਸਿੱਖਾਂ ਨੇ ਮਹੰਤਾਂ ਤੋਂ ਜਿੰਨੇ ਗੁਰਦੁਆਰਿਆਂ ਦਾ ਕਬਜ਼ਾ ਲਿਆ ਕਿਸੇ ਥਾਂ ਵੀ ਪੁਲਿਸ ਨੇ ਦਖਲ ਨਹੀਂ ਦਿੱਤਾ ਪਰ ਨਨਕਾਣਾ ਸਾਹਿਬ ਦੇ ਇਕੱਠ ਵਿਚ ਮਹਾਤਮਾ ਗਾਂਧੀ ਦੇ ਆਖੇ ਅੰਗਰੇਜ਼ਾਂ ਖਿਲਾਫ ਮਤਾ ਪਾਸ ਕਰਨ ਮਗਰੋਂ ਜਿੰਨੇ ਵੀ ਥਾਂ ਸਿੱਖਾਂ ਨੇ ਗੁਰਦੁਆਰਿਆਂ ਉਪਰ ਕਬਜ਼ਾ ਲੈਣ ਲਈ ਕੋਸ਼ਿਸ਼ ਕੀਤੀ ਗਈ, ਪੁਲਸ ਨੇ ਮਹੰਤਾਂ ਦੀ ਪੂਰੀ ਰਾਖੀ ਕੀਤੀ। ਗੁਰਦੁਆਰਾ ਸੁਧਾਰ ਲਹਿਰ ਅਧੂਰੀ ਰਹਿਣ ਦਾ ਜੋ ਖਮਿਆਜ਼ਾ ਸਿੱਖਾਂ ਨੇ ਭੁਗਤਿਆ ਉਹ ਸਾਡੇ ਸਾਹਮਣੇ ਹੈ।

ਪੰਜਾਬ ਵਿਚ ਰਵਾਇਤੀ ਅਕਾਲੀ ਦਲ ਇਸ ਵੇਲੇ ਐਨਾ ਬਦਨਾਮ ਹੋ ਚੁੱਕਾ ਹੈ ਕਿ ਇਸਦਾ ਹੋਰ ਚਿਰ ਟਿਕ ਸਕਣਾ ਮੁਸ਼ਕਲ ਹੈ। ਆਉਂਦੀਆਂ ਸ਼੍ਰੋਮਣੀ ਕਮੇਟੀ ਚੋਣਾਂ ਵਿਚੋਂ ਸਿੱਖਾਂ ਦੀ ਨਵੀਂ ਧਿਰ ਉਠਣ ਦਾ ਖਤਰਾ ਦਿੱਲੀ ਅਤੇ ਪੰਜਾਬ ਸਰਕਾਰ ਨੂੰ ਦਿਖਾਈ ਦੇ ਰਿਹਾ ਹੈ। ਭਾਈ ਦਲਜੀਤ ਸਿੰਘ ਤੇ ਉਨ੍ਹਾਂ ਦੇ ਸਾਥੀ ਇਸ ਲਈ ਖਤਰਨਾਕ ਹਨ ਕਿ ਗੁਰਦੁਆਰਿਆਂ ਉਪਰ ਕਾਬਜ਼ ਨਵੇਂ ਮਹੰਤਾਂ ਲਈ ਉਹ ਸਭ ਤੋਂ ਵੱਡੀ ਚੁਣੌਤੀ ਹਨ। ਮੈਨੂੰ ਵੀ ਇਸ ਗੱਲ ਦਾ ਐਨਾ ਗਿਆਨ ਨਹੀਂ ਸੀ ਹੋਣਾ ਜੇਕਰ ਡੀ.ਆਈ.ਜੀ. ਦੀ ਅਗਵਾਈ ਵਿਚ ਉਚ ਪੱਧਰੀ ਜਾਂਚ ਦਲ ਭਾਈ ਦਲਜੀਤ ਸਿੰਘ ਨਾਲ ਸਬੰਧਾਂ ਬਾਰੇ ਮੇਰੀ ਪੁਛਗਿਛ ਨਾ ਕਰਦਾ। ਜਦੋਂ ਮੈਨੂੰ ਡੀ.ਆਈ.ਜੀ. ਨੇ ਪੁੱਛਿਆ ਕਿ 'ਆਪ ਕਾ ਉਦੇਸ਼ਯ ਕਯਾ ਹੈ' ਤਾਂ ਮੇਰੇ ਤੋਂ ਪਹਿਲਾਂ ਹੀ ਇਕ ਅਫਸਰ ਤਲਖੀ ਨਾਲ ਬੋਲਿਆ 'ਸਰ ਇਹ (ਗਾਲ੍ਹ ਕੱਢਕੇ) ਘਟੀਆ ਕਾਂਗਰਸੀ ਨੇ। ਮੈਂ ਵੋਟਾਂ ਵੇਲੇ ਵੇਖਿਆ ਬਿੱਟੂ ਦੇ ਸਾਰੇ ਬੰਦਿਆਂ ਦੇ ਘਰੇ ਕਾਂਗਰਸ ਦੇ ਝੰਡੇ ਲੱਗੇ। ਇਨ੍ਹਾਂ ਦਾ ਉਦੇਸ਼ ਸ਼੍ਰੋਮਣੀ ਕਮੇਟੀ 'ਤੇ ਕਬਜ਼ਾ ਕਰਨਾ ਹੈ। ਇਹ ਕਹਿੰਦੇ ਸਾਨੂੰ ਕਿਉਂ ਨਹੀਂ ਮਿਲਦਾ ਖਾਣ ਨੂੰ ਸ਼੍ਰੋਮਣੀ ਕਮੇਟੀ ਚੋਂ? ਡੀ.ਆਈ.ਜੀ., ਐਸ.ਐਸ.ਪੀ. ਸਮੇਤ ਅੱਧੀ ਦਰਜਨ ਅਫਸਰਾਂ ਨੇ ਮੈਨੂੰ ਅੱਧੀ ਰਾਤੀਂ ਚਾਨਣਾ ਪਾਇਆ ਕਿ 'ਅੱਤਵਾਦੀ ਭੂਤਨੇ' ਅਤੇ ਭਾਈ ਦਲਜੀਤ ਸਿੰਘ ਅਤੇ ਹੋਰ ਸਾਥੀਆਂ ਦੀ ਗਿਰਫਤਾਰੀ ਦਾ ਅਸਲ ਮਾਮਲਾ ਕੀ ਹੈ? ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਦੀ ਤਾਂ ਇਹ ਪੁਰਾਣੀ ਧਾਰਨਾ ਹੈ ਕਿ ਜਿਹੜਾ ਕੋਈ ਉਸਦਾ ਵਿਰੋਧੀ ਹੈ ਉਹ ਕਾਂਗਰਸੀ ਹੈ ਪਰ ਪੰਜਾਬ ਪੁਲਸ ਦਾ ਕਾਨੂੰਨ ਵੀ ਇਸ ਤਰ੍ਹਾਂ ਦਾ ਹੈ ਕਿ ਬਾਦਲ ਦਾ ਵਿਰੋਧੀ ਹੋਣਾ ਵੱਡਾ ਜੁਰਮ ਹੈ, ਇਹ ਪਹਿਲੀ ਵਾਰ ਪਤਾ ਲੱਗਾ। ਕੁਝ ਚਾਨਣ ਦੋ ਛੋਟੇ ਅਫਸਰਾਂ ਨੇ ਮੇਰੀ ਮੁਢਲੀ ਪੁਛਗਿਛ ਵੇਲੇ ਪਹਿਲਾਂ ਹੀ ਪਾ ਦਿੱਤਾ ਸੀ ਜਦੋਂ ਉਨ੍ਹਾਂ ਨੇ ਮੈਨੂੰ ਸਮਝਾਇਆ ਕਿ 'ਤੁਹਾਨੂੰ ਡੇਰੇ ਵਾਲਿਆਂ ਦਾ ਵਿਰੋਧ ਨਹੀਂ ਕਰਨਾ ਚਾਹੀਦਾ'। ਇਸ ਤਰ੍ਹਾਂ ਮੈਨੂੰ ਸਮਝ ਆਇਆ ਕਿ ਇਸ ਸਾਰੇ ਮਾਮਲੇ ਦਾ 'ਉਦੇਸ਼ਯ ਕਯਾ ਹੈ'?

–o–

# ਦਹਿਸ਼ਤਗਰਦ ਕੌਣ? ਸਿੱਖ ਕਿ ਸਰਕਾਰ?

ਅੱਜ ਤੋਂ ਦੋ-ਤਿੰਨ ਦਹਾਕੇ ਪਹਿਲਾਂ ਪੰਜਾਬ ਵਿੱਚ ਜੋ ਮਾਹੌਲ ਬਣਿਆ ਉਸ ਬਾਰੇ ਸਰਕਾਰ ਅਤੇ ਮੀਡੀਆ/ਅਖਬਾਰਾਂ ਵੱਲੋਂ ਆਪਣੇ ਸਾਂਝੇ ਨੁਕਤੇ ਤੋਂ ਕਈ ਕੁਝ ਕਿਹਾ ਜਾ ਚੁੱਕਾ ਹੈ। ਦੋਵਾਂ ਨੇ ਹੀ ਸਿੱਖਾਂ ਨੂੰ 'ਦਰਿਸ਼ਤਗਰਦ/ਅੱਤਵਾਦੀ/ਆਤੰਕਵਾਦੀ' ਦੀਆਂ 'ਉਪਾਧੀਆਂ' ਨਾਲ ਨਿਵਾਜਿਆ ਹੈ। ਹੁਣ ਫਿਰ ਪੰਜਾਬ ਵਿੱਚ ਉਹੀ ਮਾਹੌਲ ਸਿਰਜਿਆ ਜਾ ਰਿਹਾ ਹੈ ਜਿਸ ਦੇ ਨਤੀਜੇ ਨੂੰ ਸਰਕਾਰੀ ਤੰਤਰ 'ਕਾਲੇ ਦੌਰ' ਦਾ ਨਾਂ ਦੇਂਦਾ ਹੈ। ਅਸੀਂ ਹਾਲ ਵਿੱਚ ਵਾਪਰੀਆਂ ਕੁਝ ਘਟਨਾਵਾਂ ਦੇ ਤੱਥ ਤੁਹਾਡੇ ਸਨਮੁਖ ਰੱਖ ਰਹੇ ਹਾਂ ਤਾਂ ਜੋ ਪਰਦੇ ਪਿਛਲੀ ਸੱਚਾਈ ਸਾਹਮਣੇ ਆ ਸਕੇ ਜਿਸਦਾ ਜ਼ਿਕਰ ਮੀਡੀਆਂ/ਅਖਬਾਰਾਂ ਵਿੱਚ ਸ਼ਾਇਦ ਹੀ ਕਦੇ ਹੋਵੇਗਾ। ਜੇ ਅਸੀਂ ਪੁਲਸ ਦੇ ਕਹੇ ਅਨੁਸਾਰ ਉਹਨਾਂ ਵਲੋਂ ਫੜੇ ਗਏ ਸਾਰੇ ਨੌਜਵਾਨਾਂ ਨੂੰ ਦੋਸੀ ਮੰਨ ਵੀ ਲਈਏ ਤਾਂ ਵੀ ਸਵਾਲ ਹੈ ਕਿ ਕੀ ਕਾਨੂੰਨ ਇਸ ਗਲ ਦੀ ਇਜਾਜਤ ਦਿੰਦਾ ਹੈ ਕਿ ਉਹਨਾਂ ਦੇ ਪਰਿਵਾਰਾਂ ਦੀ ਬੇਇਜਤੀ ਕੀਤੀ ਜਾਵੇ? ਜਿਵੇਂ ਜੋ ਬੀਤਿਆ ਉਸ ਬਾਰੇ ਜੋ ਜਾਣਕਾਰੀ ਪ੍ਰਾਪਤ ਹੋਈ ਉਹ ਪੱਠਕਾਂ ਦੇ ਸਨਮੁਖ ਪੇਸ ਹੈ. ਸੰਪਾਦਕ

### ਪਿਛੋਕੜ:

ਜਦੋਂ ਸਿਰਸੇ ਦੇ ਡੇਰੇਦਾਰ ਪਾਖੰਡੀ ਨੇ ਸਿੱਖ ਇਤਿਹਾਸ, ਪ੍ਰੰਪਰਾ ਦਾ ਮਜਾਕ ਉਡਾਇਆ ਅਤੇ ਗੁਰੂ ਸਾਹਿਬਾਨ ਦਾ ਸਵਾਂਗ ਰਚਿਆ ਤਾਂ ਸਿੱਖਾਂ ਵੱਲੋਂ ਇਸ ਦਾ ਵਿਰੋਧ ਕੀਤਾ ਗਿਆ। ਤਖਤ ਸ੍ਰੀ ਦਮਦਮਾ ਸਾਹਿਬ ਅਤੇ ਤਖਤ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਥ ਨੇ ਮਤੇ ਪਕਾਏ ਕਿ ਸਿਰਸੇ ਵਾਲਿਆਂ ਦੀ ਕੂੜ ਚਰਚਾ ਨਾ ਹੋਣ ਦਿੱਤੀ ਜਾਵੇ। ਅੱਜ ਵੀ ਆਮ ਸੰਗਤ ਸਿਰਸੇ ਵਾਲੇ ਵਿਰੁੱਧ ਸੰਘਰਸ਼ ਕਰ ਰਹੀ ਹੈ ਅਤੇ ਉਨ੍ਹਾਂ ਦੀ ਮਦਦ ਲਈ ਪੰਥ ਦਰਦੀ ਜਥੇਬੰਦੀਆਂ ਮੈਦਾਨ ਵਿੱਚ ਹਨ। ਸੰਗਤਾਂ ਵੱਲੋਂ ਤਖਤ ਸ੍ਰੀ ਦਮਦਮਾ ਸਾਹਿਬ ਤੋਂ ਡੇਰਾ ਸਲਾਬਤਪੁਰਾ ਦੀ ਤਾਲਾ ਬੰਦੀ ਲਈ ਜੋ ਸੰਘਰਸ਼ ਚੱਲ ਰਿਹਾ ਹੈ ਉਸ ਤਹਿਤ 22 ਮਾਰਚ 2009 ਤੋਂ ਅੱਜ (31 ਅਗਸਤ, 2009) ਤੱਕ 24 ਜਥੇ ਗ੍ਰਿਫਤਾਰ ਕੀਤੇ ਜਾ ਚੁੱਕੇ ਹਨ।

ਪੰਜਾਬ ਸਰਕਾਰ ਦੀਆਂ ਅੱਖਾਂ ਵਿੱਚ ਇਹ ਮੋਰਚਾ ਰੋੜ ਵਾਂਗ ਰੜਕ ਰਿਹਾ ਹੈ ਤੇ ਇਹ ਗੱਲ ਹੋਰ ਵੀ ਚੁਭਵੀਂ ਹੈ ਕਿ ਇਸ ਦੀ ਅਗਵਾਈ ਉਹੀ ਆਗੂ ਕਰ ਰਹੇ ਹਨ ਜਿਨ੍ਹਾਂ ਸਤੰਬਰ 2008 ਵਿੱਚ ਕੋਟਧਰਮੂ ਵਿਖੇ ਉਸਰ ਰਹੇ ਡੇਰੇ ਦੇ ਵਿਰੋਧ ਵਿੱਚ ਮਾਨਸਾ-ਸਰਸਾ ਸੜਕ ਅੱਠ ਦਿਨ ਬੰਦ ਰੱਖੀ ਸੀ। ਹੁਣ ਇਨ੍ਹਾਂ ਆਗੂਆਂ, ਜਿਨ੍ਹਾਂ ਵਿੱਚ ਪੰਚ ਪਧਾਨੀ ਦੇ ਭਾਈ ਦਲਜੀਤ ਸਿੰਘ ਬਿੱਟੂ ਪ੍ਰਮੁੱਖ ਹਨ, ਨੂੰ ਸਰਕਾਰੀ ਦਮਨ-ਨੀਤੀ ਤਹਿਤ ਦਬਾਉਣ ਦੇ ਯਤਨ ਕੀਤੇ ਜਾ ਰਹੇ ਹਨ। ਇਹ ਕਾਰਵਾਈ ਉਸ ਸਮੇਂ ਹੋਰ ਵੀ ਅਹਿਮੀਅਤ ਰੱਖਦੀ ਹੈ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਮ ਚੋਣਾਂ ਦਾ ਐਲਾਨ ਹੋਣ ਵਾਲਾ ਹੈ। ਇਹਨਾਂ ਆਗੂਆਂ ਤੋਂ ਬਿਨਾ ਪੰਥਕ ਮੋਰਚਿਆਂ ਵਿੱਚ ਸਰਗਰਮੀ ਨਾਲ ਸੇਵਾ ਕਰਨ ਵਾਲੇ ਪਰਿਵਾਰ ਤੇ ਨੌਜਵਾਨ ਵੀ ਸਰਕਾਰ ਦੇ ਨਿਸ਼ਾਨੇ ਉੱਤੇ ਹਨ। ਇਹ ਗੱਲ ਵੀ ਜ਼ਿਕਰਯੋਗ ਹੈ ਕਿ ਤਿੰਨ ਦਹਾਕੇ ਪਹਿਲਾਂ ਜਦੋਂ ਨਿਰੰਕਾਰੀਆਂ ਨੇ ਸਿੱਖਾਂ ਨੂੰ ਵੰਗਾਰਿਆ ਸੀ ਤਾਂ ਉਸ ਸਮੇਂ ਪਰਕਾਸ਼ ਸਿੰਘ ਬਾਦਲ ਦੀ ਹੀ ਸਰਕਾਰ ਸੀ ਜਿਸ ਨੇ ਨਿਰਕਾਰੀਆਂ ਦਾ ਪੱਖ ਪੂਰਿਆ ਤੇ ਸਿੱਖਾਂ ਨੂੰ ਸਰਕਾਰੀ ਜਬਰ ਨਾਲ ਦਬਾਇਆ ਤੇ ਅੱਜ ਜਦੋਂ ਸਿਰਸੇ ਵਾਲੇ ਪਾਖੰਡੀ ਸਾਧ ਨੇ 'ਪੰਥ' ਨੂੰ ਵੰਗਾਰਿਆ ਹੈ ਤਾਂ ਫਿਰ ਬਾਦਲ ਸਰਕਾਰ ਆਪਣੀ ਪੁਰਾਣੀ ਪੰਥ ਵਿਰੋਧੀ ਨੀਤੀ ਹੀ ਲਾਗੂ ਕਰ ਰਹੀ ਹੈ।

### ਕਾਰਵਾਈ ਦਾ ਮੌਕਾ ਮੇਲ- ਲਿੱਲੀ ਕੁਮਾਰ ਦਾ ਕਤਲ:

ਪੰਥਕ ਪਰਵਾਰਾਂ ਤੇ ਨੌਜਵਾਨਾਂ ਵਿਰੁੱਧ ਤਸ਼ੱਦਦ ਦਾ ਮੌਕਾ ਸਰਕਾਰ ਹੱਥ ਉਦੋਂ ਲੱਗ ਗਿਆ ਜਦੋਂ ਡੇਰਾ ਸਿਰਸਾ ਦੇ ਇੱਕ ਸਰਗਰਮ ਪੈਰੋਕਾਰ ਲਿੱਲੀ ਕੁਮਾਰ ਪਟਵਾਰੀ ਪੁੱਤਰ ਮੋਹਨ ਲਾਲ, ਵਾਸੀ ਆਲਮਪੁਰ ਮੰਦਰਾਂ ਦਾ ਕਿਸੇ ਨੇ ਕਤਲ ਕਰ ਦਿੱਤਾ।

### ਲਿਲੀ ਕੁਮਾਰ ਦੀਆਂ ਕਾਰਵਾਈਆਂ:

ਜਦੋਂ ਮਈ 2007 ਤੋਂ ਸਿੱਖ ਸੰਗਤਾਂ ਵੱਲੋਂ ਡੇਰਾ ਸਿਰਸਾ ਦੀਆਂ ਪੰਥ ਵਿਰੋਧੀ ਕਾਰਵਾਈਆਂ ਦਾ ਵਿਰੋਧ ਕੀਤਾ ਜਾ ਰਿਹਾ ਸੀ ਤਾਂ ਇਸ ਦੌਰਾਨ ਮਾਨਸਾ ਦੇ ਪਿੰਡ ਆਲਮਪੁਰ ਮੰਦਰਾਂ ਵਿਖੇ ਮਿਤੀ 3 ਜੁਨ 2007 ਨੂੰ ਲਿਲੀ ਕੁਮਾਰ ਨੇ ਸਿੱਖ ਸੰਗਤਾਂ ਨੂੰ ਵੰਗਾਰਿਆ ਕਿ ਜੇ ਹਿੰਮਤ ਹੈ ਤਾਂ ਆ ਕੇ ਚਰਚਾ ਰੋਕ ਲਵੋ। ਡੇਰੇ ਦੇ ਪੈਰੋਕਾਰਾਂ ਨੇ ਅਮਨਪੂਰਵਕ ਤਰੀਕੇ ਨਾਲ ਵਿਰੋਧ ਕਰ ਰਹੇ ਸਿੱਖਾਂ ਉੱਪਰ ਜਾਨਲੇਵਾ ਹਮਲਾ ਕਰ ਦਿਤਾ। ਕੋਠੇ ਉਪਰ ਜਮਾਂ ਕੀਤੀਆਂ ਤੇਜਾਬ ਦੀਆਂ ਬੋਤਲਾਂ ਮਾਰੀਆਂ ਅਤੇ ਇਟਾਂ ਰੋੜੇ ਵੀ ਮਾਰੇ ਜਿਸ ਨਾਲ ਸਿੰਘਾਂ ਨੂੰ ਸਟਾਂ ਲਗੀਆਂ। ਇਸ ਕਾਰਵਾਈ ਮਗਰੋਂ ਲਿੱਲੀ ਕੁਮਾਰ ਨੇ ਮਿਤੀ 4 ਮਈ, 2009 ਨੂੰ ਸਬ-ਡਵੀਜੀਨਲ ਮੈਜਿਸਟ੍ਰੇਟ, ਬੁਢਲਾਡਾ ਵਿਖੇ 15 ਸਿੱਖਾਂ ਉੱਪਰ ਇਰਾਦਾ ਕਤਲ (ਦਫਾ 307) ਅਤੇ ਹੋਰਨਾਂ ਧਾਰਾਵਾਂ ਤਹਿਤ ਇਸਤਗਾਸਾ ਦਰਜ ਕਰਵਾਇਆ ਗਿਆ ਸੀ, ਜਿਨ੍ਹਾਂ ਵਿੱਚ ਦਮਦਮਾ ਸਾਹਿਬ ਦੇ ਜਥੇਦਾਰ ਬਲਵੰਤ ਸਿੰਘ ਨੰਦਗੜ੍ਹ ਤੋਂ ਇਲਾਵਾ ਪਿੰਡ ਆਲਮਪੁਰ ਮੰਦਰਾਂ ਦੇ ਦਲਜੀਤ ਸਿੰਘ ਟੈਣੀ, ਮਿੱਠੂ ਸਿੰਘ ਤੇ ਇਸੇ ਪਿੰਡ ਦੇ 10 ਹੋਰਾਂ ਸਮੇਤ ਦੋ ਪੁਲਸ ਵਾਲਿਆਂ ਗੁਰਦੀਪ ਸਿੰਘ (ਐਸ. ਐਚ. ਓ) ਤੇ ਜਸਵੀਰ ਸਿੰਘ (ਏ. ਐਸ. ਆਈ) ਠਾਣਾ ਬੋਹਾ, ਬੁਢਲਾਡਾ ਦੇ ਨਾਂ ਸ਼ਾਮਿਲ ਹਨ।

### ਕਤਲ ਬਾਰੇ ਜਾਣਕਾਰੀ:

ਠਾਣਾ ਸਦਰ ਮਾਨਸਾ ਵਿਖੇ ਮਿਤੀ 28 ਜੁਲਾਈ 2009 ਨੂੰ ਦਰਜ ਐਫ. ਆਈ. ਆਰ ਅਨੁਸਾਰ ਲਿੱਲੀ ਕੁਮਾਰ ਦੇ ਭਰਾ ਬਲੀ ਸਿੰਘ ਪੁੱਤਰ ਮੋਹਨ ਲਾਲ ਕੌਮ ਪੰਡਤ ਵਾਸੀ ਮਘਾਣੀਆਂ, ਪੁਲਸ ਠਾਣਾ ਬੋਹਾ, ਉਮਰ ਕਰੀਬ 34 ਸਾਲ ਨੇ ਲਿਲੀ ਕੁਮਾਰ ਦੀ ਮੌਤ ਸਬੰਧੀ ਜੋ ਬਿਆਨ ਦਰਜ ਕਰਵਾਏ ਉਸ ਤੋਂ ਹੇਠ ਲਿਖੀ ਜਾਣਕਾਰੀ ਮਿਲਦੀ ਹੈ:

'ਲਿਲੀ ਕੁਮਾਰ ਸਮੇਤ ਪਰਿਵਾਰ ਪਿਛਲੇ ਕਰੀਬ ਕਾਫੀ ਸਮੇਂ ਤੋਂ ਆਲਮਪੁਰ ਮੰਦਰਾਂ ਰਹਿੰਦਾ ਹੈ ਜੋ ਨਹਿਰੀ ਮਹਿਕਮੇਂ ਵਿੱਚ ਪਟਵਾਰੀ ਲੱਗਾ ਹੋਇਆ ਹੈ। ਲਿਲੀ ਕੁਮਾਰ ਦਾ ਇੱਕ ਕੇਸ ਮਾਨਸਾ ਕਚਹਿਰੀਆਂ ਵਿੱਚ ਚੱਲ ਰਿਹਾ ਹੈ। ਜਿਸ ਦੀ ਅੱਜ ਤਰੀਖ ਸੀ। ... ਉਹ ਲੱਗ ਭੱਗ ਇੱਕ ਵਜੇ ਦੁਪਹਿਰ ਫਾਰਗ ਹੋਇਆ ... । ਲਗਭਗ ਸਵਾ ਇੱਕ ਵਜੇ ਅਸੀਂ ਦੋਵੇਂ ਆਪਣੇ-ਆਪਣੇ ਮੋਟਰ ਸਾਇਕਲਾਂ ਤੇ ਬੁਡਲਾਢੇ ਲਈ ਚੱਲ ਪਏ ਜਦੋਂ ਅਸੀਂ, ਮੈਂ ਤੇ ਮੇਰਾ ਭਰਾ, ਚਕੇਰੀਆਂ ਦੇ ਬਾਹਰ ਬਾਹਰ ਤਿਕੋਨੀ ਤੋਂ ਥੋੜਾ ਮਾਨਸਾ ਸਾਈਡ ਪੁੱਜੇ ਤਾਂ ਮੇਰਾ ਭਰਾ ਮੇਰੇ ਮੋਟਰ-ਸਾਇਕਲ ਤੋਂ ਕਰੀਬ 50 ਫੁੱਟ ਅੱਗੇ ਆਪਣੇ ਮੋਟਰ-ਸਾਇਕਲ ਤੇ ਜਾ ਰਿਹਾ ਸੀ। ਮੈਂ ਉਸ ਦੇ ਪਿੱਛੇ ਜਾ ਰਿਹਾ ਸੀ। ਅਚਾਨਕ ਦੋ ਮੋਟਰ ਸਾਇਕਲਾਂ ਤੇ ਚਾਰ ਆਦਮੀਆਂ ਜਿਨ੍ਹਾਂ ਵਿੱਚੋਂ ਇੱਕ ਮੋਟਰ ਸਾਇਕਲ ਤੇ ਦਲਜੀਤ ਸਿੰਘ ਉਰਫ ਟੈਨੀ ਪੁੱਤਰ ਨਿਰੰਜਨ ਸਿੰਘ ਪਿੱਛੇ ਬੈਠਾ (ਸੀ) ਇੱਕ ਅਣਪਛਾਤਾ ਆਦਮੀ ਉਸ ਨੂੰ ਚਲਾ ਰਿਹਾ ਸੀ। ਦੂਸਰੇ ਮੋਟਰ ਸਾਇਕਲ ਤੇ ਡਾ. ਛਿੰਦਾ ਪੁੱਤਰ ਰਘਵੀਰ ਸਿੰਘ ਮੋਟਰ ਸਾਇਕਲ ਦੇ ਪਿੱਛੇ ਬੈਠਾ ਸੀ ਤੇ ਮਿੱਠੂ ਸਿੰਘ ਪੁੱਤਰ ਜੋਧ ਸਿੰਘ ਵਾਸੀਆਨ ਆਲਮਪੁਰ ਮੰਦਰਾਂ ਮੋਟਰ ਸਾਇਕਲ ਚਲਾ ਰਿਹਾ ਸੀ। ਮੇਰੇ ਭਰਾ ਦੇ ਮੋਟਰ ਸਾਇਕਲ ਦੇ ਨੇੜੇ ਪਹੁੰਚ ਕੇ ਮੇਰੇ ਭਰਾ ਦਾ ਮੋਟਰ ਸਾਇਕਲ ਘੇਰ ਲਿਆ ਤੇ ਡਾ. ਛਿੰਦਾ ਤੇ ਟੈਨੀ ਨੇ ਆਪਣੇ ਅਸਲੇ

ਨਾਲ ਮੇਰੇ ਭਰਾ ਤੇ ਗੋਲੀਆਂ ਚਲਾ ਦਿੱਤੀਆਂ। ਮੈਂ ਡਰਦੇ ਮਾਰੇ ਮੋਟਰ ਸਾਇਕਲ ਮੋੜਕੇ ਭਜਾ ਕੇ ਲੈ ਗਿਆ। ਬਾਅਦ ਵਿੱਚ ਜਾ ਕੇ ਮੈਂ ਆਪਣੇ ਰਿਸ਼ਤੇਦਾਰਾਂ ਨੂੰ ਵਾਕੇ ਬਾਰੇ ਦੱਸਿਆ। ਵਜਾ ਰੰਜਸ਼ ਇਹ ਸੀ ਕਿ ਮੇਰੇ ਭਰਾ ਲਿਲੀ ਕੁਮਾਰ ਨੇ ਹਮਲਾਵਰਾਂ ਤੇ ਹੋਰ 10/12 ਖਿਲਾਫ 307 ਆਈ.ਪੀ.ਸੀ ਦਾ ਇਸਤਗਾਸਾ ਕੀਤਾ ਹੋਇਆ ਹੈ ਕਿਉਕੀ ਹਮਲਾਵਰਾਂ ਤੇ ਬਾਕੀ ਹੋਰਾਂ ਨੇ ਸਾਡੇ ਘਰ ਤੇ ਹਮਲਾ ਕੀਤਾ ਸੀ। ਇਹ ਮੇਰੇ ਭਰਾ ਨੂੰ ਪਹਿਲੇ ਵੀ ਜਾਨ ਤੋਂ ਮਾਰ ਦੇਣ ਦੀਆਂ ਧਮਕੀਆਂ ਦਿੰਦੇ ਸਨ। ਬਾਦ ਵਿੱਚ ਪਤਾ ਲੱਗਾ ਕਿ ਮੇਰੇ ਭਰਾ ਦੀ ਗੋਲੀਆਂ ਲੱਗਣ ਕਾਰਨ ਮੌਤ ਹੋ ਗਈ ਹੈ।'

ਇਸ ਰਿਪੋਰਟ (ਐਫ. ਆਈ. ਆਰ) ਅਨੁਸਾਰ ਪੁਲਸ ਨੂੰ ਮੌਤ ਅਤੇ ਲਾਸ਼ ਦੀ ਪਛਾਣ ਬਾਰੇ ਸਿਵਲ ਹਸਪਤਾਲ ਵਿੱਚ ਮੋਹਨ ਲਾਲ ਤੇ ਉਸਦੇ ਸਾਥੀ ਰਣਬੀਰ ਸਰਮਾ ਤੋਂ ਪਤਾ ਲੱਗਾ।

**ਮੁਢਲੀਆਂ ਗ੍ਰਿਫਤਾਰੀਆਂ:**

ਬਲੀ ਸਿੰਘ ਦੇ ਬਿਆਨਾਂ ਦੇ ਅਧਾਰ 'ਤੇ ਪੁਲਸ ਨੇ ਦਲਜੀਤ ਸਿੰਘ ਟੈਨੀ, ਬਲਵਿੰਦਰ ਸਿੰਘ ਤੇ ਮਿੱਠੂ ਸਿੰਘ ਵਾਸੀ ਆਲਮਪੁਰ ਮੰਦਰਾਂ ਨੂੰ 28 ਜੁਲਾਈ 2009 ਨੂੰ ਗ੍ਰਿਫਤਾਰ ਕੀਤਾ ਤੇ 29 ਜੁਲਾਈ ਨੂੰ ਅਦਾਲਤ ਵਿੱਚ ਪੇਸ਼ ਕਰਕੇ ਇਨ੍ਹਾਂ ਦਾ ਚਾਰ ਦਿਨਾਂ ਦਾ ਰਿਮਾਂਡ ਹਾਸਲ ਕਰ ਲਿਆ। ਇਨ੍ਹਾਂ ਤੋਂ ਜਦੋਂ ਪੁਲਸ ਕੋਈ ਬਰਾਮਦਗੀ ਨਾ ਕਰ ਸਕੀ ਤਾਂ ਅਦਾਲਤ ਨੇ ਇਨ੍ਹਾਂ ਦਾ ਹੋਰ ਰਿਮਾਂਡ ਦੇਣ ਤੋਂ ਨਾਂਹ ਕਰ ਦਿੱਤੀ ਤੇ 3 ਅਗਸਤ 2009 ਨੂੰ ਇਨ੍ਹਾਂ ਨੂੰ ਅਦਾਲਤੀ ਹਿਰਾਸਤ ਵਿੱਚ ਜੇਲ੍ਹ ਭੇਜ ਦਿਤਾ। ਹੈਰਾਨੀ ਹੈ ਕਿ ਬਾਅਦ ਵਿੱਚ ਪੁਲਸ ਨੇ ਇਨ੍ਹਾਂ ਨੂੰ ਇਸ ਕੇਸ ਵਿੱਚੋਂ ਫਾਰਗ ਕਰਨ ਲਈ ਜੱਜ ਨੂੰ ਕਿਹਾ ਤੇ ਅਦਾਲਤ ਨੇ ਇਨ੍ਹਾਂ ਨੂੰ ਲੋੜ ਪੈਣ 'ਤੇ ਦੁਬਾਰਾ ਪੇਸ਼ ਹੋਣ ਦੀ ਸ਼ਰਤ ਉੱਤੇ ਛੱਡ ਦਿਤਾ।

## ਗ੍ਰਿਫਤਾਰੀਆਂ ਤੇ ਸਰਕਾਰੀ ਦਹਿਸ਼ਤਗਰਦੀ:

3 ਅਗਸਤ 2009 ਨੂੰ ਪੁਲਸ ਵਾਲਿਆ ਨੂੰ ਪਹਿਲਾਂ ਫੜੇ ਕਥਿਤ ਦੋਸ਼ੀਆਂ ਦਾ ਰਿਮਾਂਡ ਨਹੀਂ ਮਿਲਦਾ ਤੇ ਪੁਲਸ ਵੱਲੋਂ ਹੋਰ ਸਿੱਖ ਨੌਜਵਾਨਾਂ ਨੂੰ ਗ੍ਰਿਫਤਾਰ ਕੀਤਾ ਜਾਂਦਾ ਹੈ। ਇਨ੍ਹਾਂ ਗ੍ਰਿਫਤਾਰੀਆਂ ਦੀ ਕਹਾਣੀ ਸਰਕਾਰੀ ਦਹਿਸ਼ਤ ਦੀ ਮੂੰਹੋਂ ਬੋਲਦੀ ਤਸਵੀਰ ਹੈ। ਪੁਲਸ ਨੇ ਇਨ੍ਹਾਂ ਨੂੰ ਗ੍ਰਿਫਤਾਰ ਕਰਨ ਸਮੇਂ ਫੌਜਦਾਰੀ ਕਾਰਵਾਈ ਕਾਨੂੰਨ (ਕੋਡ ਆਫ ਕ੍ਰਿਮਿਨਲ ਪ੍ਰੋਸੀਜ਼ਰ) ਤੇ ਸੁਪਰੀਮ ਕੋਰਟ ਵੱਲੋਂ 'ਸੁਨੀਲ ਬੱਤਰਾ ਬਨਾਮ ਦਿੱਲੀ ਪ੍ਰਸ਼ਾਸਨ ਕੇਸ' ਵਿੱਚ ਦਿੱਤੀਆਂ ਹਦਾਇਤਾਂ ਅਤੇ ਬੁਨਿਆਦੀ ਮਨੁੱਖੀ ਅਧਿਕਾਰਾਂ ਦੀਆਂ ਧੱਜੀਆਂ ਉਡਾਈਆਂ ਹਨ, ਜਿਨ੍ਹਾਂ ਦੀਆਂ ਕੁਝ ਚੋਣਵੀਆਂ ਮਿਸਾਲਾਂ ਹੇਠ ਲਿਖੇ ਅਨੁਸਾਰ ਹਨ:

ੳ) ਇਨ੍ਹਾਂ ਗ੍ਰਿਫਤਾਰੀਆਂ ਮੌਕੇ ਹਥਿਆਰਬੰਦ ਪੁਲਸ ਵਾਲੇ ਵਰਦੀ ਵਿੱਚ ਨਹੀਂ ਸਨ ਬਲਕਿ ਸਾਦੇ ਕੱਪੜਿਆਂ ਵਿੱਚ ਸਨ।

ਅ) ਇਨ੍ਹਾਂ ਸਾਦੇ ਕੱਪੜੇ ਵਾਲਿਆਂ ਨੇ ਜਿਸ ਨੌਜਵਾਨ ਨੂੰ ਗ੍ਰਿਫਤਾਰ ਕੀਤਾ ਉਸ ਨੂੰ ਬਿਨਾ ਦੱਸੇ ਉਸ ਉੱਪਰ ਕੱਪੜਾ ਪਾ ਕੇ ਉਸ ਉੱਤੇ ਪਸਤੌਲ/ਰਿਵਾਲਵਰ ਤਾਣ ਲਏ ਤੇ ਆਪਣੀਆਂ ਗੱਡੀਆਂ ਵਿੱਚ ਸੁਟ ਲਿਆ। ਵੇਖਣ ਵਾਲਿਆਂ ਨੇ ਦੱਸਿਆ ਕਿ ਇਹ ਕਾਰਵਾਈ ਪੁਲਸ ਗ੍ਰਿਫਤਾਰੀ ਦੀ ਬਜਾਏ ਅਗਵਾਹ ਕਰਨ ਦੀ ਘਟਨਾ ਲੱਗਦੀ ਸੀ ਤੇ ਬਹੁਤ ਜ਼ਿਆਦਾ ਦਹਿਸ਼ਤ ਪੈਦਾ ਕਰਨ ਵਾਲੀ ਸੀ।

ੲ) ਗ੍ਰਿਫਤਾਰ ਕੀਤੇ ਗਏ ਵਿਅਕਤੀਆਂ ਦੇ ਘਰ ਵਾਲਿਆਂ, ਜਾਣਕਾਰਾਂ ਜਾਂ ਸਬੰਧੀਆਂ ਵਿੱਚੋਂ ਕਿਸੇ ਨੂੰ ਵੀ ਅੱਜ ਤੱਕ ਪੁਲਸ ਵੱਲੋਂ ਰਸਮੀ ਤੌਰ ਉੱਤੇ ਗ੍ਰਿਫਤਾਰੀ ਦੀ ਇਤਲਾਹ ਨਹੀਂ ਦਿੱਤੀ ਗਈ ਜੋ ਕਾਨੂੰਨ ਮੁਤਾਬਿਕ ਗ੍ਰਿਫਤਾਰੀ ਤੋਂ ਤੁਰੰਤ ਬਾਅਦ ਦੇਣੀ ਹੁੰਦੀ ਹੈ।

ਸ) ਗ੍ਰਿਫਤਾਰ ਕੀਤੇ ਕਈ ਨੌਜਵਾਨਾਂ ਦੇ ਘਰ ਸਫੈਦਪੋਸ਼ ਹਥਿਆਰਬੰਦਾਂ (ਪੁਲਸ ਵਾਲਿਆਂ) ਨੇ ਬਿਨਾ ਕੁਝ ਦੱਸਿਆਂ ਸਿੱਧੇ ਤੌਰ 'ਤੇ ਧੱਕੇਸ਼ਾਹੀ ਨਾਲ ਤਲਾਸ਼ੀ ਲਈ। ਜੇ ਕਿਸੇ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਕੌਣ ਹੋ ਤਾਂ ਉਸ ਦੀ ਪੁੜਪੁੜੀ 'ਤੇ ਪਸਤੌਲ ਰੱਖ ਕੇ ਚੁੱਪ ਕਰਾ ਦਿੱਤਾ।

ਹ) ਇਨ੍ਹਾਂ ਤਲਾਸ਼ੀ ਲੈਣ ਵਾਲਿਆਂ ਨੇ ਕਈ ਥਾਈਂ ਔਰਤਾਂ ਨੂੰ ਬਦਤਮੀਜੀ ਭਰੇ ਬੋਲ ਵੀ ਕਹੇ ਅਤੇ ਇਕ ਪਰਵਾਰ ਦੀਆਂ ਔਰਤਾਂ ਨੂੰ ਤਾਂ ਪੁੜਪੁੜੀ ਉੱਤੇ ਰਿਵਾਲਵਰ ਰੱਖ ਕੇ ਸਵਾਲ ਕੀਤੇ।

ਕ) ਬਿਨ-ਵਰਦੀਏ ਹਥਿਆਰਬੰਦਾਂ ਨੇ ਰਾਜ ਸਿੰਘ ਦੀ ਦੁਕਾਨ ਦਾ ਤਾਲਾ ਤੋੜ ਕੇ ਤਲਾਸ਼ੀ ਲਈ ਅਤੇ ਉਸ ਦੀ ਦੁਕਾਨ ਵਿੱਚੋਂ ਕਾਫੀ ਸਮਾਨ ਗੁੰਮ ਹੈ। ਇਸੇ ਤਰ੍ਹਾਂ ਅੰਮ੍ਰਿਤਪਾਲ ਸਿੰਘ ਦੇ ਘਰੋਂ ਪੁਲਸ ਵਾਲੇ ਫੋਟੋ-ਗ੍ਰਾਫੀ ਕਰਨ ਵਾਲਾ ਨਵਾਂ ਕੈਮਰਾ ਲੈ ਗਏ ਤੇ ਇਨ੍ਹਾਂ ਦੇ ਮੋਟਰ ਸਾਇਕਲ ਤੇ ਮੋਬਾਇਲ ਫੋਨ ਵਗੈਰਾ ਵੀ ਪੁਲਸ ਕੋਲ ਹੀ ਦੱਸੇ ਜਾਂਦੇ ਹਨ ਜਿਨ੍ਹਾਂ ਬਾਰੇ ਪਰਵਾਰਾਂ ਨੂੰ ਕੋਈ ਜਾਣਕਾਰੀ ਨਹੀਂ ਦਿੱਤੀ ਜਾ ਰਹੀ।

ਖ) ਪੁਲਸ ਨੇ ਇਨ੍ਹਾਂ ਨੌਜਵਾਨਾਂ ਨੂੰ ਰਿਮਾਂਡ ਲੈਣ ਲਈ ਮਾਨਸਾ ਤੇ ਸਰਦੂਲਗੜ੍ਹ ਵਿਖੇ ਇੱਕ ਵਾਰ ਵੀ ਸਮੇਂ ਸਿਰ ਪੇਸ਼ ਨਹੀਂ ਕੀਤਾ ਤੇ ਦੇਰ ਰਾਤ ਮੈਜਿਸਟ੍ਰੇਟ ਦੇ ਪੇਸ਼ ਕਰਕੇ ਹੀ ਰਿਮਾਂਡ ਲੈਂਦੇ ਰਹੇ।

ਗ) ਪੁਲਸ ਵੱਲੋਂ ਗ੍ਰਿਫਤਾਰ ਕੀਤੇ ਨੌਜਵਾਨਾਂ ਉੱਪਰ ਸਰੀਰਕ ਤਸ਼ੱਦਦ ਕਰਨ ਦੀ ਕਾਰਵਾਈ ਮਨੁੱਖੀ ਹੱਕਾਂ ਦੇ ਸੰਸਾਰ ਪੱਧਰੀ ਐਲਾਨਨਾਮੇ ਦੀ ਨੰਗੀ ਚਿੱਟੀ ਉਲੰਘਣਾ ਹੈ।

ਇਨ੍ਹਾਂ ਗ੍ਰਿਫਤਾਰੀਆਂ ਦੀ ਤਫਸੀਲ ਅਤੇ ਪਰਵਾਰਾਂ ਦੇ ਹਾਲਾਤ ਹੇਠ ਲਿਖੇ ਅਨੁਸਾਰ ਹੈ:

(1)

ਗਿਫ੍ਤਾਰ ਕੀਤੇ ਨੌਜਵਾਨ ਦਾ ਨਾਂ: **ਅੰਮ੍ਰਿਤਪਾਲ ਸਿੰਘ,** ਪਿਤਾ: ਜੀਤ ਸਿੰਘ (ਫੌਜੀ) ਮਾਤਾ: ਅੰਜਲੀ, ਵਾਸੀ: ਕੋਟ ਧਰਮੂ (ਜਿਲ੍ਹਾ ਮਾਨਸਾ) ਉਮਰ: 24 ਸਾਲ, ਕਿੱਤਾ: ਫੋਟੋ ਗਰਾਫਰ ਹੈ ਅਤੇ ਜਿੰਮ ਚਲਾਉਂਦਾ ਹੈ।



ਅੰਮ੍ਰਿਤਪਾਲ ਸਿੰਘ ਇੱਕ ਗਰੀਬ ਪਰ ਮਿਹਨਤਕਸ਼ ਪਰਵਾਰ ਵਿੱਚੋਂ ਹੈ। ਉਹ 12 ਜਮਾਤਾਂ ਪਾਸ ਹੈ ਅਤੇ ਕੋਟ ਧਰਮੂ ਅੱਡੇ 'ਤੇ ਫੋਟੋ ਗਰਾਫੀ ਦੀ ਦੁਕਾਨ ਕਰਦਾ ਹੈ। ਇਸ ਤੋਂ ਇਲਾਵਾ ਉਹ ਇੱਕ ਜਿੰਮ ਵੀ ਚਲਉਂਦਾ ਹੈ ਤਾਂ ਕਿ ਘਰ ਦਾ ਗੁਜਾਰਾ ਚੱਲ ਸਕੇ। ਉਸਦਾ ਪਿਤਾ ਸਾਬਕਾ ਫੌਜੀ ਹੈ। ਡੇਰਾ ਸਿਰਸਾ ਵਾਲਾ ਮਸਲਾ ਉੱਠਣ ਤੋਂ ਬਾਅਦ ਅੰਮ੍ਰਿਤਪਾਲ ਸਿੰਘ ਨੇ ਅੰਮ੍ਰਿਤਪਾਨ ਕਰ ਕੇ ਸਿੰਘ ਸਜ ਗਿਆ ਤੇ ਉਹ ਗਤਕੇ ਦਾ ਚੰਗਾ ਖਿਡਾਰੀ ਹੈ।

ਅੰਮ੍ਰਿਤਪਾਲ ਸਿੰਘ ਨੂੰ ਪੁਲਸ ਨੇ 3 ਅਗਸਤ ਨੂੰ ਗ੍ਰਿਫਤਾਰ ਕੀਤਾ। ਉਸ ਦਿਨ ਉਹ ਸਵੇਰੇ ਕਰੀਬ ਸਵਾ ਅੱਠ ਵਜੇ ਆਪਣੀ ਭੈਣ ਦੇ ਸਹੁਰੇ ਪਿੰਡ ਗਿਆ ਸੀ ਤੇ ਬੱਸ ਰਾਹੀਂ ਤਕਰੀਬਨ ਇੱਕ-ਸਵਾ ਇੱਕ ਵਜੇ ਵਾਪਸ ਕੋਟ ਧਰਮੂ ਅੱਡੇ 'ਤੇ ਆਇਆ ਤਾਂ ਸਾਦੇ ਕੱਪੜਿਆਂ ਵਿੱਚ ਪੁਲਸ ਵਾਲਿਆਂ ਨੇ ਉਸ ਉੱਪਰ ਕਾਲਾ ਕੱਪੜਾ ਸੁੱਟ ਕੇ ਉਸ ਦੇ ਸਿਰ ਨੂੰ ਪਸਤੌਲ/ਰਿਵਾਲਵਰ ਲਾ ਲਏ ਤੇ ਗੱਡੀਆਂ ਵਿੱਚ ਸੁੱਟ ਕੇ ਲੈ ਗਏ। ਪਰਵਾਰ ਨੂੰ ਘਟਨਾ ਦੀ ਜਾਣਕਾਰੀ ਤਕਰੀਬਨ ਸਵਾ ਦੋ ਵਜੇ ਲੱਗੀ ਤੇ ਦੇਖਣ ਵਾਲਿਆਂ ਨੇ ਪਰਵਾਰ ਨੂੰ ਦੱਸਿਆ ਕਿ ਕੁੱਲ ਚਾਰ ਗੱਡੀਆਂ ਸਨ। ਪਰਵਾਰ ਵਾਲੇ ਦਹਿਸ਼ਤ ਵਿੱਚ ਸਨ ਕਿ ਉਨ੍ਹਾਂ ਦੇ ਪੁੱਤ ਨੂੰ ਕੌਣ ਅਗਵਾ ਕਰਕੇ ਲੈ ਗਿਆ ਹੈ। ਉਨ੍ਹਾਂ ਅਖਬਾਰ ਵਿੱਚ ਖਬਰ ਦੇ ਦਿੱਤੀ

ਤੇ ਮਨੁੱਖੀ ਅਧਿਕਾਰ ਦਫਤਰ ਵਾਲਿਆਂ ਨੂੰ ਵੀ ਚਿੱਠੀ ਪੱਤਰ ਪਾ ਦਿੱਤੀ। ਉਨ੍ਹਾਂ ਕਿਹਾ ਕਿ ਬਾਅਦ ਵਿੱਚ ਸਾਨੂੰ ਆਸਿਓਂ-ਪਾਸਿਓਂ ਇਹ ਤਾਂ ਪਤਾ ਲੱਗ ਗਿਆ ਕਿ ਅੰਮ੍ਰਿਤਪਾਲ ਨੂੰ ਪੁਲਸ ਫੜ੍ਹ ਕੇ ਲੈ ਗਈ ਹੈ ਪਰ ਇਹ ਨਾ ਪਤਾ ਲੱਗਿਆ ਕਿ ਉਹ ਕਿੱਥੇ ਹੈ? ਪੁਲਸ ਨੇ ਤਾਂ ਅੱਜ ਤੱਕ ਉਨ੍ਹਾਂ ਨੂੰ ਇਹ ਇਤਲਾਹ ਨਹੀਂ ਦਿੱਤੀ ਕਿ ਉਨ੍ਹਾਂ ਦੇ ਪੁੱਤ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਪੁਲਸ ਨੇ ਅੰਮ੍ਰਿਤਪਾਲ ਦੇ ਜਿੰਮ ਦੀ ਤਲਾਸ਼ੀ ਲਈ ਹੈ ਤੇ ਉਸ ਦੀ ਚਾਬੀ ਵੀ ਉਨ੍ਹਾਂ ਕੋਲ ਹੀ ਹੈ। ਪਰਵਾਰ ਨੂੰ ਡਰ ਹੈ ਕਿ ਕਿਤੇ ਪੁਲਸ ਵਾਲੇ ਆਪ ਹੀ ਕੁਝ ਉਥੇ ਰੱਖ ਕੇ ਉਨ੍ਹਾਂ ਦੇ ਪੁੱਤ ਨੂੰ ਨਾ ਫਸਾ ਦੇਣ।

ਪਰਵਾਰ ਦੇ ਮਨ ਵਿੱਚ ਜਿੱਥੇ ਦਹਿਸ਼ਤ ਹੈ ਕਿ ਪੁਲਸ ਵਾਲੇ ਅੱਧੀ ਰਾਤ ਆ ਕੇ ਪਰਵਾਰ ਨੂੰ ਡਰਾਉਂਦੇ ਹਨ। 28 ਅਗਸਤ ਨੂੰ ਰਾਤ ਦੇ ਸਾਢੇ ਦੱਸ-ਗਿਆਰਾਂ ਵਜੇ ਪੁਲਸ ਵਾਲੇ ਫਿਰ ਅੰਮ੍ਰਿਤਪਾਲ ਦੇ ਘਰ ਆਏ ਤੇ ਓਸ ਦਾ ਫੋਟੋ ਕੈਮਰਾ ਜਿਸਦੀ ਕੀਮਤ ਤਕਰੀਬਨ ਅੱਠ ਹਜ਼ਾਰ ਰੁਪਏ ਹੈ ਵੀ ਲੈ ਗਏ। ਉਸ ਦਾ ਮੋਟਰਸਾਇਕਲ ਤੇ ਹੋਰ ਸਮਾਨ ਵੀ ਉਨ੍ਹਾਂ ਦੇ ਕਬਜੇ ਵਿੱਚ ਹੈ ਜਿਸ ਬਾਰੇ ਪਰਵਾਰ ਨੂੰ ਕੋਈ ਜਾਣਕਾਰੀ ਨਹੀਂ ਹੈ। ਉਸ ਰਾਤ ਪੁਲਸ ਵਾਲਿਆਂ ਨੇ ਅੰਮ੍ਰਿਤਪਾਲ ਦੀ ਮਾਤਾ ਨੂੰ ਮੰਦੇ-ਚੰਗੇ ਬੋਲ ਕਹੇ ਤੇ ਡਰਾਇਆ ਧਮਕਾਇਆ ਵੀ ਗਿਆ ਜਿਸ ਕਾਰਨ ਉਸ ਦੇ ਮਨ ਵਿੱਚ ਡਾਹਢਾ ਡਰ, ਰੋਸ ਤੇ ਗੁੱਸਾ ਹੈ।

ਅੰਮ੍ਰਿਤਪਾਲ ਦਾ ਬਾਪ 'ਸਿੱਖ ਸ਼ਹਾਦਤ' ਲਈ ਆਪਣੀ ਤਸਵੀਰ ਖਿਚਾਉਣ ਤੋਂ ਵੀ ਡਰਦਾ ਹੈ ਕਿ ਕਿਤੇ ਸਰਕਾਰ ਉਸ ਦੀ ਪੈਨਸ਼ਨ ਹੀ ਨਾ ਬੰਦ ਕਰ ਦੇਵੇ ਕਿਉਂਕਿ ਹੁਣ ਇਹੀ ਉਨ੍ਹਾਂ ਦੀ ਰੋਜੀ-ਰੋਟੀ ਦਾ ਸਾਧਨ ਹੈ। ਪਰਵਾਰ ਨੇ ਦੱਸਿਆ ਕਿ ਕੁਝ ਸਮਾਂ ਪਹਿਲਾਂ ਜਦੋਂ ਕਰਨਾਲ ਜੇਲ੍ਹ ਵਿੱਚ ਨਜਰਬੰਦ ਭਾਈ ਹੁਸ਼ਿਆਰ ਸਿੰਘ ਝੰਡੇਕਲਾਂ ਦੇ ਭਰਾ ਭਾਈ ਬਲਦੇਵ ਸਿੰਘ ਅਕਾਲ ਚਲਾਣਾ ਕਰ ਗਏ ਤਾਂ ਅੰਮ੍ਰਿਤਪਾਲ ਸਿੰਘ ਉਨ੍ਹਾਂ ਦੇ ਸੰਸਕਾਰ 'ਤੇ ਜਾ ਰਿਹਾ ਸੀ ਤਾਂ ਸੜਕ ਦੁਰਘਟਨਾ ਵਿੱਚ ਇਸ ਦੀ ਲੱਤ ਉੱਤੇ ਕਾਫੀ ਜਿਆਦਾ ਸੱਟ ਲੱਗ ਗਈ, ਡਾਕਟਰਾਂ ਨੂੰ ਵੀ ਇਸ ਬਾਰੇ ਪਤਾ ਹੈ ਪਰ ਹੁਣ ਪੁਲਸ ਵਾਲੇ ਉਸ ਨੂੰ ਕੁੱਟ-ਕੁੱਟ ਕੇ ਇਹ ਕਹਿੰਦੇ ਹਨ ਕਿ ਤੂੰ ਇਹ ਮੰਨ ਲੈ ਕਿ ਤੇਰੀ ਲੱਤ ਵਿੱਚ ਗੋਲੀ ਲੱਗੀ ਸੀ।

ਅੰਮ੍ਰਿਤਪਾਲ ਦੀ ਮਾਂ ਕਹਿੰਦੀ ਹੈ ਕਿ ਮੈਂ ਤਾਂ ਆਪਣੇ ਪੁੱਤ ਨੂੰ ਕਿਹਾ ਸੀ ਕਿ ਜੇ ਤੂੰ ਲਿਲੀ ਕੁਮਾਰ ਦੀ ਹੱਤਿਆ ਕੀਤੀ ਹੈ ਤਾਂ ਜੀ ਸਦਕੇ ਆਪਣੀ ਸਜਾ ਭੁਗਤ ਲੈ ਤੇ ਝਿਜਕੀਂ ਨਾ, ਪਰ ਉਹ ਕਹਿੰਦਾ ਹੈ ਕਿ ਜੇ ਮੈਂ ਕੀਤਾ ਹੁੰਦਾ ਤਾਂ ਹੀ ਸੀ। ਇੰਝ ਬਿਨਾ ਗੱਲ ਤੋਂ ਕਿਵੇਂ ਸਜਾ ਭੁਗਤ ਲਵਾਂ? ਅੰਮ੍ਰਿਤਪਾਲ ਦੀ ਮਾਤਾ ਅੰਜਲੀ ਦੇ ਮਨ ਵਿੱਚ ਗੁੱਸਾ ਹੈ ਕਿ ਠਾਣੇਦਾਰ ਉਸਨੂੰ 'ਬੰਗਾਲਣ' 'ਬੰਗਾਲਣ' ਕਹਿ ਕੇ ਉਸਦੀ ਬੇਇਜਤੀ ਕਰਨ ਦੀ ਕੋਸ਼ਿਸ਼ ਕਰਦਾ ਰਿਹਾ। ਇਹ ਕਿੱਧਰ ਦਾ ਕਾਨੂੰਨ ਹੈ ਕਿ ਅੱਧੀ ਰਾਤ ਨੂੰ ਬਿਨਾ ਪਿੰਡ ਦੇ ਕਿਸੇ ਪੰਚ-ਸਰਪੰਚ ਜਾਂ ਲੰਬੜਦਾਰ ਦੇ ਕਿਸੇ ਦੇ ਘਰ ਜਾਓ ਤੇ ਜਨਾਨੀਆਂ ਨੂੰ ਮੰਦਾ-ਚੰਗਾ ਬੋਲੋ। ਪੁਲਸ ਵਾਲੇ ਹੁਣ ਮੁਲਜਮ ਫੜਨ ਥੋੜਾ ਆਉਂਦੇ ਨੇ ਸਮਾਨ ਚੁੱਕਣ ਆਉਂਦੇ ਨੇ। ਉਹ ਕਹਿੰਦੀ ਹੈ ਕਿ ਨਾਲੇ ਸਾਨੂੰ ਘੋਟੇ ਲਾਓ, ਨਾਲੇ ਕਰੰਟ ਤੇ ਕੁਰਸੀਆਂ ਲਾਓ, ਨਾਲੇ ਸਾਡਾ ਸਮਾਨ ਲੈ ਜਾਓ ਤੇ ਨਾਲੇ ਸਾਨੂੰ ਡਰਾਓ ਧਮਕਾਓ! ਸਰਕਾਰ ਹੱਥ ਕਾਨੂੰਨ ਹੈ ਨਾ! ਜੋ ਚਾਹੇ ਕਰ ਦੇਵੇ। ਭਾਵੇਂ ਪੁੱਠਾ ਪਾ ਦੇਵੇ ਤੇ ਭਾਵੇਂ ਸਿੱਧਾ। ਅਸੀਂ ਕੀ ਕਰ ਸਕਦੇ ਹਾਂ?

(2)

ਗ੍ਰਿਫਤਾਰ ਕੀਤੇ ਨੌਜਵਾਨ ਦਾ ਨਾਂ: **ਬਿੰਦਰ ਸਿੰਘ,** ਪਿਤਾ: ਅਮਰੀਕ ਸਿੰਘ, ਮਾਤਾ: ਪਰਮਜੀਤ ਕੌਰ, ਉਮਰ: 15 ਸਾਲ ਪੜ੍ਹਾਈ: ਪੰਜ ਜਮਾਤਾਂ ਪਾਸ, ਵਾਸੀ: ਕੋਟ ਧਰਮੂ (ਜਿਲ੍ਹਾ ਮਾਨਸਾ) ਕੰਮ: ਦਿਹਾੜੀਦਾਰ।

ਨੌਵੇਂ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਸੂਲੀ ਸਰ ਸਾਹਿਬ, ਕੋਟ ਧਰਮੂ (ਮਾਨਸਾ) ਕੋਲ ਰਹਿਣ ਵਾਲੇ ਗੁਰਸਿੱਖ ਬੱਚੇ ਬਿੰਦਰ ਸਿੰਘ ਦਾ ਕਸੂਰ ਸਿਰਫ ਇੰਨਾ ਹੈ ਕਿ ਉਸ ਨੇ ਡੇਰਾ ਸਿਰਸਾ ਵਾਲੇ ਮਸਲੇ ਤੋਂ ਬਾਅਦ ਸਿੱਖੀ ਸਰੂਪ ਧਾਰਨ ਕਰ ਲਿਆ ਤੇ ਕੋਟ ਧਰਮੂ ਮੋਰਚੇ ਤੋਂ ਬਾਅਦ ਖੰਡੇ-ਬਾਟੇ ਦੀ ਪਾਹੁਲ ਛਕ ਕੇ ਸਿੰਘ ਸਜ ਗਿਆ। ਇਹ ਪਰਵਾਰ ਅਤਿ ਦਾ ਗਰੀਬ ਪਰਵਾਰ ਹੈ ਜਿਨ੍ਹਾਂ ਕੋਲ ਨਾ ਤਾਂ ਕੋਈ ਜਮੀਨ ਹੈ ਅਤੇ ਨਾ ਹੀ ਦਿਹਾੜੀ ਬਿਨਾ ਕਮਾਈ ਦਾ ਕੋਈ ਹੋਰ ਸਾਧਨ। ਕੁਝ ਸਮਾਂ ਪਹਿਲਾਂ ਬਿੰਦਰ ਸਿੰਘ ਪੰਚ ਪ੍ਰਧਾਨੀ ਦਲ ਦੇ ਸਮਾਗਮਾਂ ਦੀ ਵੀਡੀਓ ਕਰਦਾ ਹੁੰਦਾ ਸੀ ਜਿਸ ਨਾਲ ਉਸ ਦੇ ਘਰ ਦਾ ਗੁਜਾਰਾ ਚੱਲਦਾ ਸੀ। ਤਿੰਨ ਭੈਣ ਭਰਾਵਾਂ ਵਿੱਚੋਂ ਬਿੰਦਰ ਸਿੰਘ ਸਭ ਤੋਂ ਵੱਡਾ ਹੈ ਤੇ ਉਸ ਦਾ ਛੋਟਾ ਭਰਾ ਸਤਵੀਂ ਜਮਾਤ ਵਿੱਚ ਪੜ੍ਹਦਾ ਹੈ ਜਦਕਿ ਸਭ ਤੋਂ ਛੋਟੀ ਭੈਣ ਚੌਥੀ ਜਮਾਤ ਵਿੱਚ ਪੜ੍ਹਦੀ ਹੈ। ਇਨ੍ਹਾਂ ਦਾ ਬਾਪ ਇੱਕ ਦਿਹਾੜੀਦਾਰ ਆਦਮੀ ਹੈ ਜਿਸ ਦੀ ਇੱਕ ਲੱਤ ਖਰਾਬ ਹੈ। ਇਹ ਪਰਵਾਰ ਇੱਕ ਸਿਦਕੀ ਸਿੱਖ ਪਰਵਾਰ ਹੈ ਅਤੇ ਇਹ ਪੰਥ ਦੇ ਹਰ ਮੋਰਚੇ ਵਿੱਚ ਜਿੰਨਾ ਹੋ ਸਕੇ ਹਿੱਸਾ ਲੈਂਦੇ ਸਨ। ਜਦੋਂ ਡੇਰਾ ਸਿਰਸਾ ਦਾ ਕੋਟ ਧਰਮੂ ਨੇੜਲੇ ਡੇਰੇ ਦੀ ਉਸਾਰੀ ਬੰਦ ਕਰਵਾਉਣ ਲਈ ਸਿੱਖ ਸੰਗਤਾਂ ਤੇ ਪੰਚ ਪ੍ਰਧਾਨੀ ਵੱਲੋਂ ਕੋਟ ਧਰਮੂ ਮੋਰਚਾ ਲਗਾਇਆ ਗਿਆ ਸੀ ਤਾਂ ਇਸ ਪਰਵਾਰ ਨੇ ਉਸ ਵਿੱਚ ਵਧ-ਚੜ੍ਹ ਕੇ ਸੇਵਾ ਕੀਤੀ ਸੀ।

ਪੁਲਸ ਨੇ ਬਿੰਦਰ ਸਿੰਘ ਨੂੰ ਮਿਤੀ 3 ਅਗਸਤ 2009 ਨੂੰ ਗ੍ਰਿਫਤਾਰ ਕੀਤਾ। ਗ੍ਰਿਫਤਾਰ ਕਰਨ ਵਾਲੇ ਸਾਦੇ ਕੱਪੜਿਆਂ ਵਿੱਚ ਸਨ ਤੇ ਉਨ੍ਹਾਂ ਬਿੰਦਰ ਸਿੰਘ ਉੱਤੇ ਕੱਪੜਾ ਪਾ ਕੇ ਉਸ ਦੀ ਪੁੜਪੜੀ ਉੱਤੇ ਪਸਤੌਲ ਰੱਖ ਕੇ ਉਸ ਨੂੰ ਗੱਡੀ ਵਿੱਚ ਸੁੱਟ ਲਿਆ ਸੀ। ਅੱਜ ਤੱਕ ਪੁਲਸ ਨੇ ਬਿੰਦਰ ਸਿੰਘ ਦੇ ਪੁਲਸ ਵੱਲੋਂ ਗ੍ਰਿਫਤਾਰ ਕੀਤੇ ਜਾਣ ਦੀ ਪਰਵਾਰ ਨੂੰ ਇਤਲਾਹ ਨਹੀਂ ਦਿੱਤੀ ਭਾਵੇ ਕਿ ਵੱਖ-ਵੱਖ ਠਾਣਿਆਂ ਦੀ ਪੁਲਸ ਕੋਲ ਰਿਮਾਂਡ 'ਤੇ ਰਹਿਣ ਤੋਂ ਬਾਅਦ ਅੱਜ ਬਿੰਦਰ ਸਿੰਘ ਬਠਿੰਡਾ ਜੇਲ੍ਹ ਵਿੱਚ ਨਜ਼ਰਬੰਦ ਹੈ।

ਸ. ਅਮਰੀਕ ਸਿੰਘ ਨੇ ਦੱਸਿਆ ਕਿ ਉਸ ਦਿਨ ਅੰਮ੍ਰਿਤਪਾਲ ਸਿੰਘ ਦਾ ਬਿੰਦਰ ਸਿੰਘ ਨੂੰ ਫੋਨ ਆਇਆ ਤੇ ਉਸ ਨੇ ਕਿਹਾ ਕਿ ਪੁਲਸ ਵਾਲੇ ਆਏ ਹਨ ਤੇ ਤੇਰਾ ਨਾਮ ਫੜ੍ਹੇ ਜਾਣ ਵਾਲਿਆਂ ਵਿੱਚ ਹੈ, ਤੂੰ ਕਿੱਥੇ ਹੈ? ਉਸ ਸਮੇਂ ਅੰਮ੍ਰਿਤਪਾਲ ਪੁਲਸ ਹਿਰਾਸਤ ਵਿੱਚ ਸੀ। ਸ. ਅਮਰੀਕ ਸਿੰਘ ਨੇ ਕਿਹਾ ਕਿ ਸਾਨੂੰ ਆਸ-ਪਾਸ ਵਾਲੇ ਕਹਿਣ ਲੱਗ ਪਏ ਕਿ ਤੁਸੀਂ ਦੋਵੇਂ ਹੀ ਟਲ ਜਾਓ। ਜਦੋਂ ਅਮਰੀਕ ਸਿੰਘ ਨੇ ਬਿੰਦਰ ਤੋਂ ਪੁੱਛਿਆ ਕਿ ਕਿਵੇਂ ਕਰਨਾ ਚਾਹੀਦਾ ਹੈ ਤਾਂ ਉਸ ਨੇ ਕਿਹਾ ਕਿ ਜੇ ਉਨ੍ਹਾਂ ਫੜ੍ਹਨਾ ਹੈ ਤਾਂ ਉਹ ਫੜ੍ਹ ਹੀ ਲੈਣਗੇ, ਆਪਾਂ ਕਿੰਨਾ ਚਿਰ ਟਲ ਕੇ ਰਹਾਂਗੇ, ਨਾਲੇ ਟਲਿਆਂ ਤਾਂ ਚੋਰ ਬਣ ਜਾਵਾਂਗੇ। ਫਿਰ ਬਾਪ ਨੇ ਪੁੱਤ ਨੂੰ ਕਿਹਾ ਕਿ ਜੇ ਇਹ ਗੱਲ ਹੈ ਤਾਂ ਫਿਰ ਜਿੰਨੀ ਕੁ ਗੱਲ ਹੋਈ ਓਨੀ ਹੀ ਦੱਸੀਂ, ਐਵੇਂ ਕੁੱਟ ਤੋਂ ਡਰਦਿਆਂ ਕਿਸੇ ਹੋਰ ਨਿਰਦੋਸ਼ ਦਾ ਨਾਮ ਨਾ ਧਰ ਦੇਵੀਂ। ਉਸ ਨੂੰ ਤਸੱਲੀ



**ਬਿੰਦਰ ਸਿੰਘ ਦਾ ਪਰਿਵਾਰ (ਸੱਜੇ) ਬਿੰਦਰ ਸਿੰਘ ਦੀ ਕੁਝ ਸਮਾਂ ਪਹਿਲਾਂ ਦੀ ਫੋਟੋ, ਹੁਣ ਉਹ ਅੰਮ੍ਰਿਤਧਾਰੀ ਹੈ।**

ਹੈ ਕਿ ਭਾਵੇਂ ਪੁਲਸ ਨੇ ਉਸ ਦੇ 15 ਸਾਲਾਂ ਦੇ ਪੁੱਤਰ ਨੂੰ ਬਹੁਤ ਡਰਾਇਆ-ਧਮਕਾਇਆ ਤੇ ਉਸ ਨੂੰ ਕਰੰਟ ਵੀ ਲਾਏ ਤੇ ਮਜਬੂਰ ਕਰਦੇ ਰਹੇ ਕਿ ਤੂੰ ਦਲਜੀਤ ਸਿੰਘ ਬਿੱਟੂ ਦਾ ਨਾਂ ਲੈ ਤੇ ਉਸ ਨੇ ਜੋ ਸਮਾਨ ਤੈਨੂੰ ਦਿੱਤਾ ਹੈ ਬਰਾਮਦ ਕਰਵਾ ਦੇ ਪਰ ਉਸ ਦੇ ਪੁੱਤਰ ਨੇ ਸਾਫ ਕਿਹਾ ਕਿ ਮੈਂ ਭਾਈ ਬਿੱਟੂ ਕੋਲ ਨੌਕਰੀ ਕਰਦਾ ਰਿਹਾਂ ਤੇ ਇਸ ਦੀ ਮੈਂ ਤਨਖਾਹ ਲੈਂਦਾ ਸੀ। ਉਨ੍ਹਾਂ ਮੈਨੂੰ ਤਨਖਾਹ ਤੋਂ ਬਿਨਾ ਹੋਰ ਕੋਈ ਸਮਾਨ ਨਹੀਂ ਦਿੱਤਾ ਜੇ ਯਕੀਨ ਨਹੀਂ ਤਾਂ ਭਾਵੇਂ ਮੇਰੇ ਬਾਪ ਨੂੰ ਪੁੱਛ ਲਵੋਂ ਤੇ ਭਾਵੇਂ ਘਰ ਦੀ ਤਲਾਸ਼ੀ ਲੈ ਲਵੋ।

ਅੱਜ ਪਰਵਾਰ ਦੀ ਇਹ ਹਾਲਤ ਹੈ ਕਿ ਮਹੀਨੇ ਭਰ ਤੋਂ ਦਿਹਾੜੀ ਦਾ ਕੰਮ ਬੰਦ ਪਿਆ ਹੈ ਤੇ ਘਰ ਦਾ ਗੁਜਾਰਾ ਔਖਾ ਹੋ ਗਿਆ ਹੈ। ਦੋ ਕਮਾਊ ਜੀਆਂ ਵਿੱਚੋਂ ਇੱਕ ਅੱਜ ਜੇਲ੍ਹ ਵਿੱਚ ਹੈ ਤੇ ਬਾਕੀ ਪਰਵਾਰ ਵਾਲੇ ਉਸ ਦੀਆਂ ਮੁਲਾਕਾਤਾਂ ਤੇ ਪੇਸ਼ੀਆਂ ਉੱਤੇ ਭਾੜੇ ਪੁੱਟ ਰਹੇ ਹਨ। ਪਰਵਾਰ ਨੂੰ ਆਪਣੀ ਆਰਥਕ ਤੰਗੀ ਦੀ ਬਹੁਤੀ ਫਿਕਰ ਨਹੀਂ ਤੇ ਬਿੰਦਰ ਸਿੰਘ ਦਾ ਪਿਤਾ ਕਹਿੰਦਾ ਹੈ ਸਾਨੂੰ ਦੁੱਖ ਉਦੋਂ ਹੁੰਦਾ ਹੈ ਜਦੋਂ ਲੋਕ ਸਾਨੂੰ ਦੇਖ ਕੇ ਪਿੱਠ ਭੁਆਂ ਲੈਂਦੇ ਹਨ ਜਾਂ ਜਦੋਂ ਕੋਈ ਚਹੇਡ ਕਰਦਾ ਕਹਿੰਦਾ ਹੈ ਕਿ 'ਹੁਣ ਤੁਹਾਡਾ ਬਿੱਟੂ ਕਿੱਥੇ ਹੈ?'

(3)

ਗ੍ਰਿਫਤਾਰ ਕੀਤੇ ਨੌਜਵਾਨ ਦਾ ਨਾਂ: **ਰਾਜ ਸਿੰਘ,** ਪਿਤਾ: ਕਾਲਾ ਸਿੰਘ, ਮਾਤਾ: ਬਲਜੀਤ ਕੌਰ, ਉਮਰ: 22 ਕੁ ਸਾਲ ਵਾਸੀ: ਕੋਟ ਧਰਮੂ (ਜਿਲ੍ਹਾ ਮਾਨਸਾ), ਕਿੱਤਾ: ਦੁਕਾਨਦਾਰੀ।

ਰਾਜ ਸਿੰਘ ਦਾ ਜਨਮ ਬੇਜਮੀਨੇ ਦਿਹਾੜੀਦਾਰਾਂ ਦੇ ਪਰਵਾਰ ਵਿੱਚ ਹੋਇਆ ਤੇ ਆਰਥਕ ਤੰਗੀ ਕਾਰਨ ਉਹ ਸਕੂਲੀ ਪੜ੍ਹਾਈ ਤੋਂ ਵਾਂਝਾ ਰਹਿ ਗਿਆ ਤੇ ਛੋਟੇ ਹੁੰਦਿਆਂ ਤੋਂ ਹੀ ਦਿਹਾੜੀਦਾਰੀ ਦੇ ਕੰਮ ਵਿੱਚ ਪੈ ਗਿਆ। ਕਿਸਮਤ ਦੀ ਮਾਰ ਹੀ ਕਹੋ ਕਿ ਉਸ ਦਾ ਇੱਕ ਪਾਸਾ ਹੜੰਬੇ ਵਿੱਚ ਆ ਜਾਣ ਕਾਰਨ ਉਸ ਦੀ ਇੱਕ ਲੱਤ ਹੁਣ ਪੂਰਾ ਕੰਮ ਨਹੀਂ ਕਰਦੀ ਜਿਸ ਕਾਰਨ ਪਰਵਾਰ ਨੇ ਉਸ ਨੂੰ ਕਿਸੇ ਤਰ੍ਹਾਂ ਪ੍ਰਬੰਧ ਕਰਕੇ ਕੋਟ ਧਰਮੂ ਅੱਡੇ 'ਤੇ ਮੋਬਾਇਲ ਰੀਚਾਰਜ ਤੇ ਸੀਡੀਆਂ ਦੀ ਦੁਕਾਨ ਪਾ ਦਿੱਤੀ। ਉਸ ਨੇ ਵੀ ਕੋਟ ਧਰਮੂ ਮੋਰਚੇ ਦੌਰਾਨ ਜਿੰਨਾ ਕੁ ਸਮਾਂ ਆਪਣੇ ਰੁਝੇਵੇਂ ਤੋਂ ਮਿਲਿਆ ਪੰਥ ਦੇ ਕਾਜ ਦੇ ਲੇਖੇ ਲਗਾਇਆ। 3 ਅਗਸਤ 2009 ਨੂੰ ਸਾਦੇ ਕੱਪੜਿਆਂ ਵਿੱਚ ਹਥਿਆਰਬੰਦ (ਪੁਲਸ ਵਾਲੇ) ਇਸ ਦੇ ਘਰ ਗਏ ਅਤੇ ਇੱਕ ਦਮ ਘਰ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਸਾਰੇ ਪਰਵਾਰ ਵਾਲੇ ਹੈਰਾਨ ਰਹਿ ਗਏ ਤੇ ਉਸ ਸਮੇਂ ਚਾਰੇ ਪਾਸੇ ਦਹਿਸ਼ਤ ਫੈਲ ਗਈ ਜਦੋਂ ਇਸ ਕਾਰਵਾਈ ਬਾਰੇ ਪੁੱਛਣ ਵਾਲੀ ਗੁਆਂਢਣ ਨੂੰ ਇਨ੍ਹਾਂ ਹੀਥਆਰਬੰਦਾਂ ਨੇ ਡਰਾ-ਧਮਕਾ ਕੇ ਅਤੇ ਧੱਕੇ ਦੇ ਕੇ ਬਾਹਰ ਕੱਢ ਦਿੱਤਾ। ਇਨ੍ਹਾਂ ਨੇ ਰਾਜ ਸਿੰਘ ਦੀ ਘਰਵਾਲੀ ਸੁਖਪ੍ਰੀਤ ਕੌਰ ਦੇ ਸਿਰ 'ਤੇ ਪਸਤੌਲ ਤਾਣ ਕੇ ਉਸ ਨੂੰ ਧਮਕਾਇਆ ਤੇ ਰਾਜ ਸਿੰਘ ਬਾਰੇ ਪੁੱਛਿਆ। ਫਿਰ ਇਹ (ਪੁਲਸ ਵਾਲੇ) ਰਾਜ ਸਿੰਘ ਦੀਆਂ ਦੋ ਤਸਵੀਰਾਂ ਤੇ ਉਸਦੇ ਸਹੁਰੇ ਨੂੰ ਪਸਤੌਲ ਵਿਖਾ ਕੇ ਆਪਣੇ ਨਾਲ ਲੈ ਗਏ। ਕੋਟ ਧਰਮੂ ਅੱਡੇ 'ਤੇ ਜਾ ਕੇ ਇਨ੍ਹਾਂ ਰਾਜ ਸਿੰਘ ਦੀ ਦੁਕਾਨ ਦਾ ਤਾਲਾ ਉਸਦੇ ਸਹੁਰੇ ਤੋਂ ਤੁੜਵਾਇਆ ਤੇ ਫਿਰ ਸਾਰੀ ਦੁਕਾਨ ਦੀ ਤਲਾਸ਼ੀ ਲਈ।



**ਰਾਜ ਸਿੰਘ ਦੀ ਮਾਂ, ਭਰਾ ਤੇ ਪਿਤਾ ਜੀ। (ਸੱਜੇ) ਰਾਜ ਸਿੰਘ।**

ਫਿਰ ਪੁਲਸ ਨੇ ਰਾਜ ਸਿੰਘ ਤੇ ਉਸਦੇ ਚਾਚੇ ਗੋਰਾ ਸਿੰਘ ਨੂੰ ਉਸੇ ਤਰ੍ਹਾਂ ਫੜ੍ਹ ਲਿਆ ਜਿਵੇਂ ਦੂਸਰਿਆਂ ਨੂੰ ਫੜ੍ਹ ਲਿਆ ਸੀ। ਰਾਜ ਦਾ ਸਹੁਰਾ ਇੰਨਾ ਖੌਫਜ਼ਦਾ ਹੋ ਗਿਆ ਤੇ ਘਰ ਆ ਕੇ ਕਿੰਨਾ ਚਿਰ ਉਸ ਤੋਂ ਬੋਲ ਨਾ ਹੋਇਆ। ਉਸ ਨੂੰ ਸਮਝ ਨਹੀਂ ਆ ਰਹੀ ਸੀ ਕਿ ਇਹ ਸਭ ਕੀ ਵਾਪਰ ਗਿਆ ਹੈ ਤੇ ਉਸ ਦੇ ਜਵਾਈ ਨੂੰ ਕੌਣ ਲੈ ਗਿਆ ਹੈ? ਗੋਰਾ ਸਿੰਘ ਨੂੰ ਪੁਲਸ ਨੇ ਤਿੰਨ ਦਿਨ ਬਾਅਦ ਜਾ ਕੇ ਛੱਡਿਆ ਤਾਂ ਉਸ ਨੇ ਆ ਕੇ ਘਰ ਦੱਸਿਆ ਕਿ ਰਾਜ ਸਿੰਘ ਨੂੰ ਲੈ ਜਾਣ ਵਾਲੇ ਪੁਲਸ ਵਾਲੇ ਸਨ। ਪਰਵਾਰ ਨੂੰ ਤਾਂ ਇਹ ਵੀ ਨਹੀਂ ਪਤਾ ਲੱਗਾ ਕਿ ਉਨ੍ਹਾਂ ਦਾ ਪੁੱਤਰ ਕਿਸ ਪੁਲਸ ਕੋਲ ਹੈ ਤੇ ਕਿੱਥੇ ਹੈ ਜਾਂ ਫਿਰ ਉਸ ਨੂੰ ਕਿਉਂ ਗ੍ਰਿਫਤਾਰ ਕੀਤਾ ਗਿਆ ਹੈ। ਪਰਵਾਰ ਵਾਲੇ ਕਹਿੰਦੇ ਹਨ ਕਿ ਅਸੀਂ ਤਾਂ ਡਰਦੇ ਮਾਰੇ ਆਪ ਕਈ ਦਿਨ ਲੁਕਦੇ ਫਿਰਦੇ ਰਹੇ ਹਾਂ ਤਾਂ ਰਾਜ ਸਿੰਘ ਦਾ ਪਤਾ ਕਿਸ ਨੇ ਲੈਣਾ ਸੀ? ਰਾਜ ਸਿੰਘ ਦੀ ਪਤਨੀ ਦੀ ਰੀੜ੍ਹ ਦੀ ਹੱਡੀ ਦੇ ਮਣਕੇ ਹਿੱਲੇ ਹੋਏ ਹਨ ਤੇ ਰਾਜ ਹੀ ਉਸਦਾ ਇਲਾਜ ਤਲਵੰਡੀ ਤੋਂ ਕਰਵਾ ਰਿਹਾ ਸੀ। ਪਰਵਾਰ ਵਾਲੇ ਦੱਸਦੇ ਹਨ ਕਿ ਰਾਜ ਨੇ ਬੜੀ ਮੁਸ਼ਕਲ ਨਾਲ ਦੁਕਾਨ ਦਾ ਸਾਲ ਭਰ ਦਾ ਕਿਰਾਇਆ ਛੇ ਹਜਾਰ ਰੁਪਏ ਭਰਿਆ ਸੀ ਤੇ ਅੱਜ ਦੁਕਾਨ ਬੰਦ ਪਈ ਨੂੰ ਮਹੀਨਾ ਹੋ ਚੱਲਿਆ ਹੈ।

(4)

ਗ੍ਰਿਫਤਾਰ ਕੀਤੇ ਨੌਜਵਾਨ ਦਾ ਨਾਂ: **ਕਰਨ ਸਿੰਘ,** ਪਿਤਾ: ਬੀਰਬਲ ਸਿੰਘ, ਮਾਤਾ: ਗੁਰਮੇਲ ਕੌਰ, ਉਮਰ: 25 ਸਾਲ, ਵਾਸੀ: ਝੰਡੂਕੇ (ਜਿਲ੍ਹਾ ਮਾਨਸਾ), ਪੜ੍ਹਾਈ: ਬੀ. ਏ. ਕੀਤੀ ਹੈ ਅਤੇ ਆਰਟ ਤੇ ਕਰਾਫਟ ਦਾ ਡਿਪਲੋਮਾ ਕਰ ਰਿਹਾ ਹੈ। ਕਿੱਤਾ: ਗ੍ਰੰਥੀ ਸਿੰਘ।



**ਕਰਨ ਸਿੰਘ ਝੰਡੂਕੇ**

ਕਰਨ ਸਿੰਘ ਦਾ ਪਰਵਾਰ ਕੰਘੇ-ਕੜੇ ਵੇਚ ਕੇ ਘਰ ਦਾ ਗੁਜਾਰਾ ਕਰਨ ਵਾਲਾ ਬੇ-ਜ਼ਮੀਨਾ ਪਰਵਾਰ ਹੈ। ਘਰਵਾਲੇ ਕਰਨ ਸਿੰਘ ਦੀ ਪੜ੍ਹਾਈ ਦਾ ਖਰਚ ਨਹੀਂ ਸੀ ਦੇ ਸਕਦੇ ਜਿਸ ਕਾਰਨ ਉਹ ਛੋਟਾ ਹੁੰਦਾ ਹੀ ਗੁਰਦੁਆਰਾ ਸਾਹਿਬ ਵਿਖੇ ਮੁਲਾਜਮਤ ਕਰਨ ਲੱਗ ਗਿਆ ਅਤੇ ਫਿਰ ਗੁਰਦੁਆਰਾ ਸਾਹਿਬ ਦਾ ਮਹੰਤ (ਸੇਵਾਦਾਰ ਗ੍ਰੰਥੀ) ਬਣ ਗਿਆ। ਉਸ ਨੇ ਆਪ ਪੈਸੇ ਦਾ ਪ੍ਰਬੰਧ ਕਰਕੇ ਬੀ. ਏ ਪਾਸ ਕੀਤੀ ਤੇ ਹੁਣ ਆਰਟ ਅਤੇ ਕਰਾਫਟ ਦਾ ਡਿਪਲੋਮਾ ਕਰ ਰਿਹਾ ਸੀ ਜਿਸ ਦਾ ਪਰਚਾ ਦੇਣ ਗਏ ਨੂੰ ਪੁਲਸ ਨੇ 3 ਅਗਸਤ 2009 ਨੂੰ ਗ੍ਰਿਫਤਾਰ ਕਰ ਲਿਆ। ਪਰਵਾਰ ਨੂੰ ਇਸ ਬਾਰੇ ਕੁਝ ਪਤਾ ਨਹੀਂ ਸੀ ਅਤੇ ਉਹ ਪਰੇਸ਼ਾਨ ਸਨ ਕਿ ਕਰਨ ਸਿੰਘ ਬਰਨਾਲੇ ਤੋਂ ਪਰਚਾ ਦੇ ਕੇ ਵਾਪਸ ਕਿਉਂ ਨਹੀਂ ਆਇਆ? ਫਿਰ ਕਰਨ ਸਿੰਘ ਦੇ ਸਾਥੀ ਵਿਦਿਆਰਥੀਆਂ ਨੇ ਦੱਸਿਆ ਕਿ ਕਰਨ ਅੱਜ ਇਮਤਿਹਾਨ ਵਿੱਚ ਨਹੀਂ ਬੈਠਾ ਕਾਲਜ ਵਿੱਚ ਪੁਲਸ ਬਹੁਤ ਆਈ ਸੀ। ਉਨ੍ਹਾਂ ਕਿਹਾ ਕਿ ਹੋ ਸਕਦਾ ਹੈ ਕਿ ਕਰਨ ਸਿੰਘ ਨੂੰ ਪੁਲਸ ਨੇ ਫੜ੍ਹ ਲਿਆ ਹੋਵੇ। ਪਰਵਾਰ ਵਾਲਿਆਂ



**ਮਾਤਾ, ਪਤਨੀ ਤੇ ਪਿਤਾ ਜੀ**

ਬਹੁਤ ਕੋਸ਼ਿਸ਼ ਕੀਤੀ ਕਿ ਕਰਨ ਸਿੰਘ ਦਾ ਪਤਾ ਲੱਗ ਜਾਵੇ ਪਰ ਤਕਰੀਬਨ ਹਫਤਾ ਭਰ ਉਨ੍ਹਾਂ ਨੂੰ ਪਤਾ ਨਹੀਂ ਲੱਗਾ ਕਿ ਉਨ੍ਹਾਂ ਦਾ ਪੁੱਤ ਕਿੱਥੇ ਹੈ? ਕਰਨ ਸਿੰਘ ਦੀ ਮਾਤਾ ਕਹਿੰਦੀ ਹੈ ਕਿ ਅਸੀਂ ਸੋਚਿਆ ਕਿ ਉਹ ਵੀ ਮਾਵਾਂ ਹੀ ਸਨ ਜਿਨ੍ਹਾਂ ਟੋਟੇ (ਆਪਣੇ ਜਾਇਆਂ ਦੇ) ਗਲਾਂ ਵਿੱਚ ਪਵਾਏ ਸਨ ਪਰ ਜੇ ਕਰੀ ਹੁੰਦੀ ਤਾਂ ਅਸੀਂ (ਪੁਲਸ ਵਾਲਿਆਂ ਨੂੰ ਕਰਨ ਸਿੰਘ ਬਾਰੇ ਦੱਸਣ ਲਈ) ਕਦੇ ਨਾ ਕਹਿੰਦੇ। ਮਾਤਾ ਦੱਸਦੀ ਹੈ ਕਿ ਅਸੀਂ ਕਿਹਾ ਕਿ ਜੋ ਕੁਝ ਗੁਰਦਵਾਰੇ ਦੀ ਤਲਾਸ਼ੀ ਤੋਂ ਤੁਸੀਂ ਕਹਿੰਦੇ ਹੋ ਕਿ ਮਿਲਿਆ ਹੈ, ਸਾਡੇ ਪੁੱਤ ਉੱਤੇ ਪਾ ਦਿਓ। ਜੇ ਉਹ ਦੋਸ਼ੀ ਹੈ ਤਾਂ ਸਾਡੇ ਸਾਹਮਣੇ ਗੋਲੀ ਮਾਰ ਦਿਓ ਪਰ ਸਾਨੂੰ ਦੱਸੋ ਤਾਂ ਸਹੀਂ ਕਿ ਉਹ ਕਿੱਥੇ ਹੈ? ਪਰਵਾਰ ਨੂੰ ਹਫਤਾ ਭਰ ਸੁੱਧ-ਬੁੱਧ ਨਹੀਂ ਆਈ। ਇੰਨਾ ਚਿਰ ਨਾ ਘਰ ਵਿੱਚ ਕਿਸੇ ਰੋਟੀ ਪਕਾਈ ਤੇ ਨਾ ਖਾਧੀ।

ਪਿੰਡ ਦੇ ਕੁਝ ਸੱਜਣਾਂ ਨੇ ਕਰਨ ਸਿੰਘ ਬਾਰੇ ਦੱਸਿਆ ਕਿ ਮਹੰਤੀ ਕਾਰਨ ਸਾਰਾ ਪਿੰਡ ਉਸ ਦੀ ਇੱਜਤ ਕਰਦਾ ਹੈ ਤੇ ਉਹ ਉੱਚੀ ਸੋਚ ਵਾਲਾ ਅਗਾਂਹਵਧੂ ਨੌਜਵਾਨ ਹੈ ਜੋ ਇੰਨੇ ਗਰੀਬ ਪਰਵਾਰ ਵਿੱਚੋਂ ਉੱਠ ਹੇ ਆਪਣੇ ਸਿਰ ’ਤੇ ਬੀ. ਏ ਤੱਕ ਪੜ੍ਹ ਗਿਆ ਹੈ। ਉਹ ਫੁਟਬਾਲ ਦਾ ਆਲ੍ਹਾ ਖਿਡਾਰੀ ਹੈ ਤੇ ਝੰਡੂਕੇ ਦੀ ਟੀਮ ਦਾ ਗੋਲਚੀ ਹੈ। ਮਾਂ-ਬਾਪ ਕਹਿੰਦੇ ਹਨ ਕਿ ਅਸੀਂ ਤਾਂ ਇਸ ਨੂੰ ਕਿਹਾ ਸੀ ਪਈ ਅਸੀਂ ਤੈਨੂੰ ਪੜ੍ਹਾ ਨਹੀਂ ਸਕਦੇ ਤੇ ਇਹ ਆਪ ਹੀ ਪੜ੍ਹਦਾ ਰਿਹਾ ਹੈ ਤੇ ਹੁਣ ਕਹਿੰਦਾ ਸੀ ਕਿ ਗਰੀਬਾਂ ਨੂੰ ਨੌਕਰੀ ਦੀਆਂ ਪੋਸਟਾਂ ਨਿਕਲਣ ਵਾਲੀਆਂ ਹਨ, ਜਦੋਂ ਮੈਨੂੰ ਨੌਕਰੀ ਲੱਗ ਗਈ ਤਾਂ ਮੈਂ ਤੁਹਾਨੂੰ ਕੰਘੇ-ਕੜੇ ਨਹੀਂ ਵੇਚਣ ਦੇਣੇ। ਮੇਰੇ ਬਾਪ ਦੀ ਉਮਰ ਹੁਣ ਕੰਮ ਕਰਨ ਦੀ ਨਹੀਂ। ਪਰਵਾਰ ਦੀ ਹਾਲਤ ਇਹ ਹੈ ਕਿ ਇਹ ਪਹਿਲਾਂ ਪੁੱਤ ਦੀ ਪੇਸ਼ੀ 'ਤੇ ਜਾਂਦੇ ਹਨ ਤੇ ਮੁੜਦੇ ਹੋਏ ਗੁਰਦੁਆਰੇ ਦੇ ਬਾਹਰ ਦੁਕਾਨ ਲਾ ਕੇ ਗੁਜਾਰੇ ਜੋਗੇ ਪੈਸੇ ਦਾ ਪ੍ਰਬੰਧ ਕਰਦੇ ਹਨ। ਮਾਤਾ ਨੇ ਦੱਸਿਆ ਕਿ ਪਿਛਲੀ ਪੇਸ਼ੀ ਮੌਕੇ ਅਸੀਂ ਦੋਵੇਂ ਨੂੰਹ-ਸੱਸ (ਮਾਤਾ ਤੇ ਕਰਨ ਸਿੰਘ ਦੀ ਪਤਨੀ) ਕਚਹਿਰੀ ਗਈਆਂ ਸਾਂ ਤੇ ਕਰਨ ਦੇ ਬਾਪੂ ਨੂੰ ਦਸਵੀਂ 'ਤੇ ਦੁਕਾਨ ਲਾਉਣ ਲਈ ਭੇਜਿਆ ਸੀ। ਬਾਪੂ ਇੱਕ ਹੱਥ ਨਾਲ ਕੋਲ ਪਿਆ ਦਾਣਿਆਂ ਵਾਲਾ ਢੋਲ ਹਿਲਾ ਕੇ ਵਿਖਾਉਂਦਾ ਹੈ ਕਿ ਇਸ ਵਿੱਚ ਖਾਣ ਜੋਗੇ ਦਾਣੇ ਵੀ ਨਹੀਂ ਹਨ। ਅੱਧੇ ਘਰ ਦੀ ਛੱਤ ਡਿੱਗੀ ਹੋਈ ਹੈ ਤੇ ਉਸ ਨੂੰ ਮੁੜ ਕਾਇਮ ਕਰਨ ਲਈ ਲਿਆਂਦੀਆਂ ਪੁਰਾਣੀਆਂ ਇੱਟਾਂ ਦਾ ਚੱਠਾ ਅੱਜ ਵੀ ਉਸੇ ਤਰ੍ਹਾਂ ਗਲੀ ਵਿੱਚ ਖੜ੍ਹਾ ਹੈ। ਗਲੀ ਵਿੱਚ ਲੱਗੇ ਇੱਟਾਂ ਦੇ ਦੋ ਚੱਠਿਆਂ ਦਰਮਿਆਨ ਤੇ ਡਿੱਗੀ ਛੱਤ ਵਾਲੇ ਕਮਰੇ ਕੋਲ ਲੱਗੇ ਲਕੜੀ ਦੇ ਦਰਵਾਜੇ ਉੱਪਰ ਲੱਗੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਤਸਵੀਰ ਸਭ ਬਿਆਨ ਕਰ ਦੇਂਦੀ ਹੈ ਕਿ ਇਸ ਅਤਿ ਦੀ ਤੰਗੀ ਵਿੱਚ ਵੀ ਪਰਵਾਰ ਵਾਲੇ ਸਿੱਖੀ ਸਿਦਕ ਨਿਭ ਜਾਣ ਦੀਆਂ ਗੱਲਾਂ ਕਿਵੇਂ ਕਰਦੇ ਹਨ?

(5)

ਗ੍ਰਿਫਤਾਰ ਕੀਤੇ ਨੌਜਵਾਨ ਦਾ ਨਾਂ: **ਗਮਦੂਰ ਸਿੰਘ,** ਪਿਤਾ: ਸੁਖਦੇਵ ਸਿੰਘ (ਸਵਰਗਵਾਸੀ), ਮਾਤਾ: ਸੁਰਜੀਤ ਕੌਰ (ਸਵਰਗਵਾਸੀ), ਉਮਰ: 32 ਕੁ ਸਾਲ ਵਾਸੀ: ਝੰਡੂਕੇ (ਜਿਲ੍ਹਾ ਮਾਨਸਾ), ਪੜ੍ਹਾਈ: ਪ੍ਰਾਇਮਰੀ, ਕਿੱਤਾ: ਖੇਤੀ।



ਗਮਦੂਰ ਸਿੰਘ ਦੀ ਉਮਰ ਅਜੇ ਤਕਰੀਬਨ ਨੌ ਕੁ ਮਹੀਨੇ ਦੀ ਸੀ ਜਦੋਂ ਉਸ ਦੇ ਪਿਤਾ ਜੀ ਇੱਕ ਹਾਦਸੇ ਵਿੱਚ ਅਕਾਲ ਚਲਾਣਾ ਕਰ ਗਏ। ਉਹ ਬਹੁਤਾ ਸਮਾਂ ਆਪਣੇ ਨਾਨਕੇ ਰਿਹਾ ਸੀ ਤੇ ਫਿਰ ਜਦੋਂ ਆਪਣੇ ਪੈਰਾਂ ਸਿਰ ਹੋਇਆ ਤਾਂ ਆਪਣੇ ਪਿੰਡ ਝੰਡੂਕੇ ਆ ਗਿਆ। ਉਸ ਦੇ ਪਰਵਾਰ ਵਿੱਚ ਉਹ ਆਪ, ਉਸਦੀ ਪਤਨੀ ਰਣਜੀਤ ਕੌਰ ਅਤੇ ਉਸਦੇ ਦੋ ਛੋਟੇ ਬੱਚੇ ਹਨ। 3 ਅਗਸਤ 2009 ਨੂੰ ਪੁਲਸ ਵੱਲੋਂ ਗਮਦੂਰ ਸਿੰਘ ਨੂੰ ਗ੍ਰਿਫਤਾਰ ਕਰ ਲਏ ਜਾਣ ਤੋਂ ਬਾਅਦ ਘਰ ਵਿੱਚ ਸੁੰਨ ਪਸਰੀ ਹੋਈ ਹੈ। ਉਸਦੀ ਪਤਨੀ ਦੱਸਦੀ ਹੈ ਕਿ ਉਸ ਦਿਨ ਗਮਦੂਰ ਸਿੰਘ ਲਾਗਲੇ ਪਿੰਡ ਕਿਸੇ ਕੰਮ ਗਏ ਸਨ ਤੇ ਫਿਰ ਘਰ ਵਾਪਸ ਨਾ ਆਏ। ਰਣਜੀਤ ਕੌਰ ਨੇ ਸਾਰੀ ਰਾਤ ਅੱਖਾਂ ਵਿੱਚ ਕੱਢੀ ਤੇ ਉਸ ਨੂੰ ਤਰ੍ਹਾਂ-ਤਰ੍ਹਾਂ ਦੇ ਖਿਆਲ ਆਉਂਦੇ ਰਹੇ ਕਿਉਂਕਿ ਉਸ ਨੂੰ ਨਹੀਂ ਸੀ ਪਤਾ ਕਿ ਗਮਦੂਰ ਸਿੰਘ ਨੂੰ ਪੁਲਸ ਵਾਲੇ ਫੜ ਕੇ ਲੈ ਗਏ ਹਨ। ਅਗਲੇ ਦਿਨ ਉਨ੍ਹਾਂ ਦੇ ਘਰ ਸਾਦੇ ਕੱਪੜਿਆਂ ਵਿੱਚ ਹਥਿਆਰਬੰਦ ਲੋਕ (ਜੋ ਅਸਲ ਵਿੱਚ ਪੁਲਸ ਵਾਲੇ ਸਨ) ਆ ਗਏ ਤੇ ਉਨ੍ਹਾਂ ਘਰ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਰਣਜੀਤ ਕੌਰ ਜੋ ਇਸ ਸਮੇਂ ਘਰ ਬੱਚਿਆਂ ਨਾਲ ਇਕੱਲੀ ਸੀ ਅੱਜ ਵੀ ਜਦੋਂ ਉਸ ਸਮੇਂ ਬਾਰੇ ਗੱਲ ਕਰਦੀ ਹੈ ਤਾਂ ਉਸ ਦਾ ਚਿਹਰਾ ਖੌਫ ਦੇ ਉਨ੍ਹਾਂ ਪਲਾਂ ਨੂੰ ਆਪ ਬਿਆਨ ਕਰ ਦਿੰਦਾ ਹੈ। ਪਰਵਾਰ ਨੂੰ ਆਸੇ-ਪਾਸੇ ਤੋਂ ਹੀ ਪਤਾ ਲੱਗਾ ਕਿ ਜਿਨ੍ਹਾਂ ਉਨ੍ਹਾਂ ਦੇ ਘਰ ਦੀ ਤਲਾਸ਼ੀ ਲਈ ਸੀ ਉਹ ਪੁਲਸ ਵਾਲੇ ਸਨ ਅਤੇ ਗਮਦੂਰ ਸਿੰਘ ਵੀ ਪੁਲਸ ਹਿਰਾਸਤ ਵਿੱਚ ਹੈ। ਰਣਜੀਤ ਕੌਰ ਨੇ ਸਾਨੂੰ ਪੁਛਿਆ ਕਿ ਇੱਥੇ ਲੋਕ ਕਹਿੰਦੇ ਨੇ ਕਿ ਭਾਈ ਦਲਜੀਤ (ਸਿੰਘ) ਬਿੱਟੂ ਨੂੰ ਪੁਲਸ ਨੇ ਫੜ੍ਹ ਲਿਆ ਹੈ। ਕੀ ਇਹ ਸੱਚ ਹੈ? ਕਿਉਂਕਿ ਉਹ ਪਹਿਲਾਂ ਤਾਂ ਤਰੀਕ 'ਤੇ ਆਏ ਸੀ ਤੇ ਇਸ ਵਾਰ ਨਹੀਂ ਆਏ। ਹੁਣ ਬੀਬੀ ਨੂੰ ਇਹ ਕੌਣ ਦੱਸੇ ਕਿ ਸਰਕਾਰ ਨਹੀਂ ਚਾਹੁੰਦੀ ਕਿ ਕੋਈ ਉਨ੍ਹਾਂ ਸਿੱਖਾਂ ਤੇ ਪਰਵਾਰਾਂ ਦੀ ਪੁੱਛ-ਪਰਤੀਤ ਕਰੇ ਜਿਨ੍ਹਾਂ ਨੂੰ ਸਰਕਾਰ 'ਅੱਤਿਵਾਦੀ ਤੇ ਦਹਿਸ਼ਤਗਰਦ' ਗਰਦਾਨ ਦਿੰਦੀ ਹੈ।

ਇਹ ਪੁਲਸ ਵੱਲੋਂ ਹਾਲ ਹੀ ਵਿੱਚ ਫੜੇ ਗਏ ਕੋਟ ਧਰਮੂ ਤੇ ਝੰਡੂਕੇ ਦੇ ਕੁਝ ਸਿੰਘਾਂ ਦੀ ਗ੍ਰਿਫਤਾਰੀ ਤੇ ਉਨਾਂ ਦੇ ਪਰਵਾਰਾਂ ਦੀ ਕਹਾਣੀ ਹੈ ਜੋ ਅਸੀਂ ਆਪਣੇ ਅੱਖੀ ਵੇਖੀ ਤੇ ਕੰਨੀ ਸੁਣੀ ਹੈ। ਜਿਸ ਦਿਨ ਅਸੀਂ ਇਨ੍ਹਾਂ ਪਰਵਾਰਾਂ ਨੂੰ ਮਿਲੇ ਸਾਂ ਉਸ ਦਿਨ ਕੋਟ ਧਰਮੂ ਦੇ ਦੋ ਹੋਰ ਗੁਰਸਿੱਖ ਪੁਲਸ ਵੱਲੋਂ ਫੜ੍ਹੇ ਦੱਸੇ ਜਾਂਦੇ ਹਨ ਜਿਨ੍ਹਾਂ ਦੇ ਨਾਂ ਗੁਰਲਾਲ ਸਿੰਘ ਅਤੇ ਵਰਿਆਮ ਸਿੰਘ ਹਨ। ਇਨ੍ਹਾਂ ਨੂੰ ਵੀ ਪਹਿਲੀਆਂ ਗ੍ਰਿਫਤਾਰੀਆਂ ਦੀ ਤਰਜ ਉੱਤੇ ਹੀ ਫੜਿਆ ਗਿਆ ਹੈ ਤੇ ਅੱਜ ਦੋ ਦਿਨ ਬੀਤ ਜਾਣ ਉੱਤੇ ਵੀ ਉਨ੍ਹਾਂ ਨੂੰ ਕਿਸੇ ਅਦਾਲਤ ਵਿੱਚ ਪੇਸ਼ ਨਹੀਂ ਕੀਤਾ ਗਿਆ। ਇਸ ਤੋਂ ਬਿਨਾ ਮਾਨਸਾ, ਬਠਿੰਡਾ, ਸਾਦਿਕ, ਫਰੀਦਕੋਟ, ਮੋਗਾ ਤੇ ਬਟਾਲੇ ਤੋਂ ਵੀ ਇਸੇ ਤਰ੍ਹਾਂ ਦੀਆਂ ਗ੍ਰਿਫਤਾਰੀਆ ਬਾਰੇ ਅਖਬਾਰਾਂ ਤੇ ਹੋਰ ਸੂਤਰਾਂ ਬਾਰੇ ਪਤਾ ਲੱਗਾ ਹੈ ਤੇ ਭਾਈ ਦਲਜੀਤ ਸਿੰਘ ਬਿੱਟੂ ਨੂੰ ਸਾਥੀਆਂ ਤੇ ਦਫਤਰ ਦੇ ਸੇਵਾਦਾਰ ਸਮੇਤ ਲੁਧਿਆਣੇ ਤੋਂ ਗ੍ਰਿਫਤਾਰ ਕੀਤਾ ਹੈ। ਇਹ ਸਭ ਕਾਨੂੰਨ ਦੇ ਨਾਂ ਉੱਤੇ ਕਾਨੂੰਨ ਨਾਲ ਖੁੱਲ੍ਹਾ ਖਿਲਵਾੜ ਹੈ।

ਗ੍ਰਿਫਤਾਰ ਕੀਤੇ ਸਿੰਘਾਂ ਦੇ ਪਰਵਾਰਾਂ ਦੀ ਹਾਲਤ ਇਹ ਹੈ ਕਿ ਕਿਸੇ ਦੇ ਘਰ (ਜਿਵੇਂ ਗਮਦੂਰ ਸਿੰਘ ਦੇ) ਕੋਈ ਦਾਣੇ ਚੱਕੀ ਤੋਂ ਪਿਹਾਉਣ ਵਾਲਾ ਨਹੀਂ ਹੈ ਤੇ ਕਿਸੇ ਦੇ ਘਰ (ਜਿਵੇਂ ਕਰਨ ਸਿੰਘ ਦੇ) ਪਿਹਾਉਣ ਲਈ ਦਾਣੇ ਹੀ ਨਹੀਂ ਹਨ। ਪੁਲਸ ਤੇ ਪੰਜਾਬ ਸਰਕਾਰ ਨੇ ਭਾਈ ਦਲਜੀਤ ਸਿੰਘ ਉੱਤੇ ਦੋਸ਼ ਲਾਇਆ ਹੈ ਕਿ ਉਹ ਇਨ੍ਹਾਂ (ਸਰਕਾਰੀ ਦਹਿਸ਼ਤਗਰਦੀ ਦੇ ਸ਼ਿਕਾਰ) ਪਰਵਾਰਾਂ ਦੀ ਸਾਰ ਲੈ ਕੇ ਮੁੜ ਖਾੜਕੂਵਾਦ ਨੂੰ ਉਭਾਰ ਰਹੇ ਹਨ। ਇਨ੍ਹਾਂ ਪਰਵਾਰਾਂ ਨੂੰ ਗੁਜਾਰੇ ਲਈ ਕੀਤੀ ਜਾਂਦੀ ਮਦਦ ਸਰਕਾਰ ਦੀ ਨਜ਼ਰ ਵਿੱਚ ਅਜਿਹਾ ਗੁਨਾਹ ਹੈ ਕਿ ਜਿਸ ਕਾਰਨ ਭਾਈ ਬਿੱਟੂ ਉੱਪਰ ਗੈਰਕਾਨੂੰਨੀ ਕਾਰਵਾਈਆਂ ਰੋਕੂ ਐਕਟ ਲਗਾ ਦਿੱਤਾ ਗਿਆ ਹੈ। ਸੱਚ ਹੀ ਇਹ ਸਰਕਾਰੀ ਦਹਿਸ਼ਤਗਰਦੀ ਦਾ 'ਕਾਲਾ ਦੌਰ' ਹੈ। -0-

# 'ਪੁੱਤ ਦੀ ਸ਼ਹੀਦੀ ਪਰਵਾਨ ਹੋ ਜਾਵੇ ਤਾਂ ਸਭ ਕੁਝ ਵਿਚੇ ਆ ਜਾਂਦਾ ਹੈ' -ਬਾਪੂ ਕਰਤਾਰ ਸਿੰਘ

ਪਰਮਜੀਤ ਸਿੰਘ ਗਾਜ਼ੀ ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ

ਸ਼ਹੀਦ ਜਸਵੰਤ ਸਿੰਘ ਖਾਲੜਾ ਆਪਣੀ ਇੱਕ ਤਕਰੀਰ ਦੀ ਸ਼ੁਰੂਆਤ ਕਰਦਿਆਂ ਇੱਕ ਦੰਤ-ਕਥਾ ਦਾ ਜਿਕਰ ਕਰਦੇ ਹਨ ਕਿ ਕਿੰਝ ਜਦ ਧਰਤੀ ਉੱਪਰ ਸੂਰਜ ਪਹਿਲੀ ਵਾਰ ਛੁਪਣ ਜਾ ਰਿਹਾ ਸੀ ਤਾਂ ਲੋਕਾਂ ਵਿੱਚ ਹਾਹਾਕਾਰ ਸੀ ਕਿ ਸੂਰਜ ਦੇ ਛਿਪਦਿਆਂ ਹੀ ਦੁਨੀਆਂ ਉੱਪਰ ਹਨੇਰੇ ਦੇ ਸਲਤਨਤ ਕਾਇਮ ਹੋ ਜਾਵੇਗੀ ਤੇ ਲੋਕਾਈ ਦਾ ਕੀ ਬਣੇਗਾ? ਪਰ ਕਥਾ ਅਨੁਸਾਰ ਜਦੋਂ ਸੂਰਜ ਛੁਪ ਗਿਆ ਤਾਂ ਕਿਸੇ ਕੁੱਲੀ ਵਿੱਚ ਬਲਦੇ ਦੀਵੇ ਨੇ ਸੱਚ ਦੀ ਜੋਤ ਨੂੰ ਕਾਇਮ ਰੱਖਿਆ ਤੇ ਉਸ ਜੋਤ ਤੋਂ ਅੱਗੇ ਅਨੇਕਾ ਦੀਵੇ ਜਗਦੇ ਗਏ ਜਿਨ੍ਹਾਂ ਨੇ ਕੂੜ-ਹਨੇਰ ਨੂੰ ਧਰਤੀ 'ਤੇ ਫੈਲਣੋਂ ਰੋਕਿਆ ਤੇ ਮੁੜ ਸੱਚ-ਚਾਨਣ ਦਾ ਪਸਾਰਾ ਕੀਤਾ। ਜਦੋਂ ਅਸੀਂ ਸ. ਜਸਵੰਤ ਸਿੰਘ ਖਾਲੜਾ ਦੇ ਜੀਵਨ ਨੂੰ ਦੇਖਦੇ ਹਾਂ ਤਾਂ ਸਾਨੂੰ ਉਹ ਵੀ ਉਸ ਦੰਤ-ਕਥਾ ਦੇ ਕਿਸੇ ਦੀਪ ਦੀ ਨਿਆਈਂ ਨਜਰ ਆਉਂਦੇ ਹਨ ਜਿਸ ਨੇ ਹਨੇਰੇ ਦੀ ਸਲਤਨਤ ਨੂੰ ਵੰਗਾਰਿਆ ਤੇ ਮੁੜ ਚਾਨਣ ਦੀ ਬਾਤ ਪਾਈ। ਇਸ ਚਾਨਣ ਦੀ ਲੋਅ ਦੀ ਪੈੜ ਨੱਪਦਿਆਂ ਸਾਨੂੰ ਪਤਾ ਲੱਗਦਾ ਹੈ ਕਿ ਖਾਲੜਾ ਉਹੀ ਪਿੰਡ ਹੈ ਜਿਸ ਨੂੰ ਗੁਰੂ ਨਾਨਕ ਪਾਤਸ਼ਾਹ ਨੇ 'ਉਜੜ ਜਾਣ ਦਾ ਵਰ' ਦਿੱਤਾ ਸੀ।

ਲਾਹੌਰ ਅਤੇ ਪੱਟੀ ਦਰਮਿਆਨ ਪੈਂਦੇ ਇਸ ਪਿੰਡ ਖਾਲੜਾ ਵਿਖੇ ਸੰਨ 1952 ਵਿੱਚ ਸਿਰਦਾਰ ਕਰਤਾਰ ਸਿੰਘ ਅਤੇ ਮਾਤਾ ਮੁਖਤਿਆਰ ਕੌਰ ਦੇ ਘਰ ਸ. ਜਸਵੰਤ ਸਿੰਘ ਖਾਲੜਾ ਦਾ ਜਨਮ ਹੋਇਆ ਜਿਨ੍ਹਾਂ ਦੇ ਪੰਜ ਵੱਡੇ ਅਤੇ ਤਿੰਨ ਛੋਟੇ ਭੈਣ ਭਰਾ ਹਨ। ਵੱਡਿਆਂ ਵਿੱਚ ਭੈਣ ਪ੍ਰੀਤਮ ਕੌਰ ਸਭ ਤੋਂ ਵੱਡੇ ਹਨ ਤੇ ਫਿਰ ਮਹਿੰਦਰ ਕੌਰ, ਹਰਜਿੰਦਰ ਕੌਰ, ਬਲਜੀਤ ਕੌਰ ਤੇ ਵੀਰ ਰਜਿੰਦਰ ਸਿੰਘ ਤੋਂ ਬਾਅਦ ਸ. ਜਸਵੰਤ ਸਿੰਘ ਤੇ ਉਨ੍ਹਾਂ ਤੋਂ ਛੋਟੇ ਵੀਰ ਗੁਰਦੇਵ ਸਿੰਘ ਤੇ ਭੈਣ ਬੇਅੰਤ ਕੌਰ ਹਨ ਤੇ ਸਭ ਤੋਂ ਛੋਟੇ ਵੀਰ ਦਾ ਨਾਂ ਅਮਰਜੀਤ ਸਿੰਘ ਹੈ। ਇਹ ਪਰਵਾਰ ਪੰਜਾਬ ਦਾ ਮੱਧ-ਵਰਗੀ ਪਰਵਾਰ ਹੈ ਜਿਸ ਕੋਲ ਆਪਣੀ ਜੱਦੀ ਜਾਇਦਾਦ ਥੋੜ੍ਹੀ ਹੀ ਹੈ, ਜਿਸ ਕਾਰਨ ਸ. ਜਸਵੰਤ ਸਿੰਘ ਖਾਲੜਾ ਦਾ ਬਚਪਨ ਇਕ ਆਪਣੀ ਹੀ ਕਿਸਮ ਦੇ ਸੰਘਰਸ਼ ਵਿੱਚ ਬੀਤਿਆ। ਹਰ ਤਰ੍ਹਾਂ ਦੀ ਤੰਗੀ ਦੇ ਬਾਵਜੂਦ ਇਸ ਪਰਵਾਰ ਵਾਲੇ ਸਹਿਜ ਵਿੱਚ ਵਿਚਰਨ ਵਾਲੇ ਅਤੇ ਗੁਰੂ ਪ੍ਰਤੀ ਅਥਾਹ ਸ਼ਰਧਾ ਤੇ ਪ੍ਰੇਮ ਰੱਖਣ ਵਾਲੇ ਹਨ। ਇਸ ਸਿਦਕ ਦੀ ਜਾਗ ਉਨ੍ਹਾਂ ਨੂੰ ਆਪਣੇ ਪੁਰਖਿਆਂ ਦੀਆਂ ਕੁਰਬਾਨੀਆਂ ਤੋਂ ਹੀ ਲੱਗੀ ਹੈ। ਅਸਲ ਵਿੱਚ ਇਸ ਪਰਵਾਰ ਦਾ ਪਿਛੋਕੜ ਉਨ੍ਹਾਂ ਸਿਦਕੀ ਸਿੰਘਾਂ ਨਾਲ ਜੁੜਦਾ ਹੈ ਜਿਨ੍ਹਾਂ ਨੂੰ ਬਾਬਾ ਬੰਦਾ ਸਿੰਘ ਬਹਾਦਰ ਨਾਲ ਦਿੱਲੀ ਵਿੱਖੇ ਸ਼ਹੀਦ ਕੀਤਾ ਗਿਆ ਸੀ। ਮਾਝੇ ਦੀ ਧਰਤੀ ਅਠਾਹਰਵੀਂ



ਸ਼ਹੀਦ ਜਸਵੰਤ ਸਿੰਘ ਖਾਲੜਾ ਦੇ ਪਿਤਾ ਸ. ਕਰਤਾਰ ਸਿੰਘ

ਸਦੀ ਦੌਰਾਨ ਸੰਘਰਸ਼ ਦਾ ਮੈਦਾਨ ਰਹੀ ਜਦੋਂ ਸਿੰਘਾਂ ਨੇ ਸੂਰਮਗਤੀ ਤੇ ਚਰਿੱਤਰ ਦੀਆਂ ਬੁਲੰਦ ਚੋਟੀਆਂ ਗੁਰੂ ਦੀ ਮਿਹਰ ਸਦਕਾ ਸਰ ਕੀਤੀਆਂ ਤੇ ਵੱਡੇ-ਵੱਡੇ ਹਕੂਮਤੀ ਕਹਿਰ ਆਪਣੇ ਪਿੰਡੇ 'ਤੇ ਜਰੇ ਸਨ। ਲਾਹੌਰ ਦੇ ਕੋਲ ਹੋਣ ਕਰਕੇ (ਖਾਲੜਾ ਤੋਂ ਲਾਹੌਰ ਕੁਝ ਕੁ ਮੀਲ ਦੀ ਵਿੱਥ ਉੱਤੇ ਹੀ ਹੈ) ਇਸ ਇਲਾਕੇ ਵਿੱਚ ਵੱਸਦੇ ਸਿੱਖਾਂ ਨੂੰ ਕਈ ਵਾਰ ਹਕੂਮਤ ਨਾਲ ਜਾਂ ਤਾਂ ਟੱਕਰ ਲੈਣੀ ਪਈ ਜਾਂ ਘਰ ਘਾਟ ਛੱਡਣੇ ਪਏ ਤੇ ਜਾਂ ਫਿਰ ਵਹਿਸ਼ੀ ਜੁਲਮਾਂ ਦਾ ਸ਼ਿਕਾਰ ਹੋਣਾ ਪਿਆ। ਬਾਪੂ ਕਰਤਾਰ ਸਿੰਘ ਇਸ ਦੌਰ ਦੇ ਇਤਿਹਾਸ ਦੀ ਇੱਕ ਘਟਨਾ ਦਾ ਜਿਕਰ ਕਰਦੇ ਹਨ ਕਿ ਜਦੋਂ ਮੁਗਲ ਹਕੂਮਤ ਨਾਲ ਭਾਈ ਤਾਰਾ ਸਿੰਘ ਵਾਂ ਦੇ ਟਾਕਰੇ ਦੇ ਆਸਾਰ ਬਣਨ ਲੱਗੇ ਤਾਂ ਇਲਾਕੇ ਦੇ ਬਹੁਤੇ ਸਿੱਖ ਜਰਨੈਲ ਦਰਿਆ ਪਾਰ ਕਰ ਗਏ ਤੇ ਪਰਵਾਰਾਂ ਵਾਲੇ ਸਿੱਖ ਪਿੰਡ ਵਾਂ ਚਲੇ ਗਏ ਜਿਨ੍ਹਾਂ ਵਿੱਚ ਉਨ੍ਹਾਂ ਦੇ ਆਪਣੇ ਵਡੇਰੇ ਵੀ ਸਨ। ਇਨ੍ਹਾਂ ਸਿੱਖਾਂ ਦੇ ਟਾਕਰੇ ਲਈ ਪਹਿਲਾਂ ਪੱਟੀ ਤੋਂ ਫੌਜ ਦੀ ਇੱਕ ਟੁਕੜੀ ਆਈ ਪਰ ਜਦ ਉਹ ਸਿੱਖਾਂ ਦੀ ਤੇਗ ਦਾ ਤੇਜ ਨਾ ਸਹਾਰ ਸਕੀ ਤਾਂ ਫਿਰ ਪੂਰੀ ਤਿਆਰੀ ਨਾਲ ਲਾਹੌਰ ਤੋਂ ਭਾਰੀ ਗਿਣਤੀ ਵਿੱਚ ਫੌਜ ਹਾਥੀ-ਘੋੜਿਆਂ ਸਮੇਤ ਸਿੱਖਾਂ ਨਾਲ ਟੱਕਰ ਲੈਣ ਲਈ ਭੇਜੀ ਗਈ। ਇਸ ਤੋਂ ਬਾਅਦ ਸਿੱਖਾਂ ਦਾ ਇਸ ਫੌਜ ਨਾਲ ਜੋ ਟਾਕਰਾ ਹੁੰਦਾ ਹੈ ਉਸ ਨੂੰ ਪਿੰਡ ਵਾਂ ਦੀ ਲੜਾਈ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਜੰਗ ਵਿੱਚ ਉਨ੍ਹਾਂ (ਬਾਪੂ ਕਰਤਾਰ ਸਿੰਘ ਹੋਰਾਂ) ਦੇ ਵਡੇਰਿਆਂ ਵਿੱਚੋਂ ਬਾਬਾ ਸੂਰਾ ਸਿੰਘ ਨੇ ਵੀ ਸ਼ਹਾਦਤ ਪ੍ਰਾਪਤ ਕੀਤੀ ਸੀ। ਬਾਪੂ ਜੀ ਕਹਿੰਦੇ ਨੇ ਕਿ ਸਾਡੇ ਟੱਬਰ ਨੂੰ ਕੁਰਬਾਨੀ ਦੀ ਜਾਗ ਇਸ ਤਰ੍ਹਾਂ ਲੱਗੀ। ਬਾਪੂ ਕਰਤਾਰ ਸਿੰਘ ਨੇ ਆਪਣੇ ਜੀਵਨ ਦੌਰਾਨ ਕਈ ਤਰ੍ਹਾਂ ਦੇ ਦੌਰ ਹੰਢਾਏ ਹਨ। ਉਨ੍ਹਾਂ ਦੇ ਪਿਤਾ ਸ. ਹਰਨਾਮ ਸਿੰਘ ਕਾਮਾਗਾਟਾਮਾਰੂ ਜਹਾਜ ਵਾਲੇ ਇਨਕਲਾਬੀ ਪਰਵਾਨਿਆਂ ਵਿੱਚੋਂ ਇੱਕ ਸਨ। ਬਾਪੂ ਜੀ ਦੱਸਦੇ ਨੇ ਕਿ ਉਨ੍ਹਾਂ ਦੇ ਪਿਤਾ ਪਹਿਲਾਂ ਤਾਂ ਰਸਾਲੇ (ਭਾਵ ਫੌਜ) ਵਿੱਚ ਭਰਤੀ ਹੋ ਗਏ ਪਰ ਜਲਦ ਹੀ ਉਨ੍ਹਾਂ ਨੌਕਰੀ ਛੱਡ ਦਿੱਤੀ ਤੇ ਪਿੰਡ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਪਰ ਜਮੀਨ ਥੋੜ੍ਹੀ ਹੋਣ ਕਾਰਨ ਘਰ ਦਾ ਗੁਜਾਰਾ ਮੁਸ਼ਕਲ ਸੀ ਜਿਸ ਕਾਰਨ ਉਨ੍ਹਾਂ ਬਾਹਰਲੇ ਮੁਲਕ ਜਾਣ ਦਾ ਇਰਾਦਾ ਕੀਤਾ। ਉਹ ਬਰਮਾ ਵਿੱਚ ਦੀ ਹੁੰਦੇ ਹੋਏ ਹਾਂਗਕਾਂਗ ਚਲੇ ਗਏ। ਓਥੇ ਇਹ ਬਾਬਾ ਗੁਰਦਿੱਤ ਸਿੰਘ ਸਰਹਾਲੀ (ਕਾਮਾਗਾਟਾਮਾਰੂ ਵਾਲੇ) ਨੂੰ ਮਿਲੇ। ਸ. ਹਰਨਾਮ ਸਿੰਘ ਨੇ ਸ਼ਿੰਗਈ (ਚੀਨ) ਵਿੱਚ ਸਿੱਖਾਂ ਨੂੰ ਜਥੇਬੰਦ ਕਰਨ ਦਾ ਜਿੰਮਾ ਲੈ ਲਿਆ। ਜਦੋਂ ਕਾਮਾਗਾਟਾਮਾਰੂ ਜਹਾਜ ਵਾਲਿਆਂ ਨੂੰ ਕੈਨੇਡਾ ਦੀ ਬੰਦਰਗਾਹ ਉੱਤੇ ਨਾ ਉਤਰਨ ਦਿੱਤਾ ਤਾਂ ਅਖੀਰ ਇਸ ਜਹਾਜ ਦੇ ਕਲਕੱਤੇ ਦੀ ਬਜਬਜਘਾਟ ਬੰਦਰਗਾਹ ਵਿਖੇ ਲੰਗਰ ਲਾਹੇ ਗਏ। ਇੱਥੋਂ ਇਸ ਜਹਾਜ ਵਿਚਲੇ ਬਹੁਤੇ ਸਿੱਖਾਂ ਨੂੰ ਤਾਂ ਫੜ ਕੇ ਖਾਸ ਰੇਲ ਰਾਹੀਂ ਪੰਜਾਬ ਭੇਜ ਦਿੱਤਾ ਗਿਆ, ਪਰ ਬਾਬਾ ਗੁਰਦਿੱਤ ਸਿੰਘ ਤੇ ਸ. ਹਰਨਾਮ ਸਿੰਘ ਸਮੇਤ 28 ਹੋਰ ਸਿੰਘ ਉੱਥੋਂ ਬਚ ਨਿਕਲਣ ਵਿੱਚ ਕਾਮਯਾਬ ਹੋ ਗਏ। 26 ਨਵੰਬਰ 1914 ਨੂੰ ਗਦਰੀਆਂ ਨੇ ਪਹਿਲੀ ਵਾਰ ਫੌਜ ਵਿੱਚ ਬਗਾਵਤ ਕਰਨ ਦਾ ਵੱਡਾ ਯਤਨ ਕੀਤਾ। 19 ਫਰਵਰੀ 1915 ਨੂੰ ਲਾਹੌਰ ਵਿਖੇ ਗਦਰੀਆਂ ਦੇ ਕਿਸੇ ਟਿਕਾਣੇ ਤੇ ਪੁਲਸ ਨੇ ਛਾਪਾ ਮਾਰਿਆਂ ਤੇ ਗਦਰ ਲਹਿਰ ਦੇ 13 ਵੱਡੇ ਆਗੂ ਹਥਿਆਰਾਂ ਸਮੇਤ ਗ੍ਰਿਫਤਾਰ ਕਰ ਲਏ, ਸ. ਹਰਨਾਮ ਸਿੰਘ ਵੀ ਉਨ੍ਹਾਂ ਵਿੱਚੋਂ ਇੱਕ ਸਨ। ਗ੍ਰਿਫਤਾਰੀ ਤੋਂ ਬਾਅਦ ਉਨ੍ਹਾਂ 'ਤੇ ਬਾਬਾ ਗੁਰਦਿੱਤ ਸਿੰਘ, ਬਾਬਾ ਸੋਹਣ ਸਿੰਘ ਭਕਨਾ, ਭਾਗ ਸਿੰਘ ਭਿੱਖੀਵਿੰਡ ਤੇ ਹੋਰਾਂ ਸਮੇਤ ਲਾਹੌਰ ਸਾਜਿਸ਼ ਦਾ ਕੇਸ ਚਲਾਇਆ ਗਿਆ, ਜਿਸ ਵਿਚੋਂ ਸ. ਹਰਨਾਮ ਸਿੰਘ ਬਰੀ ਹੋ ਗਏ। ਪਰ ਉਨ੍ਹਾਂ ਨੂੰ ਪਿੰਡ ਖਾਲੜਾ ਵਿੱਚ ਨਜਰਬੰਦ ਕਰ ਦਿੱਤਾ ਗਿਆ। ਨਜਰਬੰਦੀ ਟੁੱਟਣ ਤੋਂ ਬਾਅਦ ਸ. ਹਰਨਾਮ ਸਿੰਘ ਫਿਰ ਸ਼ਿੰਗਈ ਚਲੇ ਗਏ ਤੇ ਫਿਰ ਮੁੜ ਕਦੇ ਵਾਪਸ ਨਾ ਆਏ। ਉਹ ਉੱਥੇ ਰਹਿੰਦਿਆਂ ਹੀ ਅੰਗਰੇਜ਼ਾਂ ਖਿਲਾਫ ਬਗਾਵਤ ਜਥੇਬੰਦ ਕਰਨ ਦੇ ਯਤਨਾਂ ਵਿੱਚ ਰੁੱਝੇ ਰਹੇ। ਉਦੋਂ ਅਜੇ ਬਾਪੂ ਕਰਤਾਰ ਸਿੰਘ ਦੀ ਉਮਰ ਕੁਝ ਕੁ ਸਾਲਾਂ ਦੀ ਹੀ ਸੀ।

ਬਾਪੂ ਕਰਤਾਰ ਸਿੰਘ ਦੱਸਦੇ ਹਨ ਕਿ ਜਸਵੰਤ ਸਿੰਘ ਆਪਣੇ ਵਡੇਰਿਆਂ ਬਾਰੇ ਪੜ੍ਹਦਾ-ਸੁਣਦਾ ਰਹਿੰਦਾ ਸੀ ਤੇ ਉਸ ਅੰਦਰ ਬਚਪਨ ਤੋਂ ਹੀ ਇਸ ਪਾਸੇ ਵੱਲ

ਰੁਝਾਨ ਸੀ। ਉਹ ਯਾਦ ਕਰਦੇ ਨੇ ਕਿ ਕਿਵੇਂ ਜਸਵੰਤ ਸਿੰਘ ਸਕੂਲ ਵਿੱਚ ਵੀ ਵਿਦਿਆਰਥੀਆਂ ਦਾ ਆਪੇ ਹੀ ਆਗੂ ਬਣ ਜਾਂਦਾ ਸੀ। ਕਿਸੇ ਨਾਲ ਹੁੰਦੀ ਜ਼ਿਆਦਤੀ ਵੇਖ ਕੇ ਉਹ ਜਰ ਨਹੀਂ ਸੀ ਸਕਦਾ ਤੇ ਜ਼ਿਆਦਤੀ ਕਰਨ ਨਾਲੇ ਖਿਲਾਫ ਮੋਰਚਾ ਖੋਲ੍ਹ ਦਿੰਦਾ ਸੀ ਚਾਹੇ ਉਹ ਕਿੰਨਾ ਵੀ ਤਾਕਤਵਰ ਕਿਉਂ ਨਾ ਹੋਵੇ। ਮਜਲੂਮ ਦੀ ਮਦਦ ਕਰਨਾ ਤਾਂ ਉਸ ਦੇ ਸੁਭਾਅ ਵਿੱਚ ਹੀ ਸੀ। ਪਰਵਾਰ ਵਾਲੇ ਦੱਸਦੇ ਨੇ ਕਿ ਇੱਕ ਵਾਰ ਖਾਲੜਾ ਮੰਡੀ ਵਿੱਚ ਪੱਲੇਦਾਰਾਂ ਦਾ ਕੋਈ ਮਸਲਾ ਖੜ੍ਹਾ ਹੋ ਗਿਆ। ਜਦੋਂ ਜਸਵੰਤ ਸਿੰਘ ਨੂੰ ਪਤਾ ਲੱਗਾ ਕਿ ਪੱਲੇਦਾਰਾਂ ਦੀਆਂ ਕਈ ਮੁਸ਼ਕਲਾਂ ਹਨ ਤਾਂ ਉਨ੍ਹਾਂ ਪੱਲੇਦਾਰਾਂ ਨੂੰ ਜਥੇਬੰਦ ਕਰਕੇ ਮੋਰਚਾ ਖੋਲ੍ਹ ਦਿੱਤਾ ਤੇ ਉਨ੍ਹਾਂ ਦੀਆਂ ਮੁਸ਼ਕਲਾਂ ਹੱਲ ਕਰਵਾਈਆਂ। ਜਦੋਂ ਕਦੇ ਜਸਵੰਤ ਸਿੰਘ ਪਿੰਡ ਆਉਂਦਾ ਤਾਂ ਪਹਿਲਾਂ ਮੰਡੀ ਵਿੱਚ ਹੀ ਰੁਕ ਜਾਂਦਾ ਜਿੱਥੇ ਕੰਮ ਕਰਨ ਵਾਲੇ ਬੜੇ ਚਾਅ ਨਾਲ ਆ ਕੇ ਉਸ ਨੂੰ ਮਿਲਦੇ ਤੇ ਕਹਿੰਦੇ ਕਿ ਸਾਡਾ 'ਲੀਡਰ' ਆ ਗਿਆ ਹੈ।

ਸ. ਜਸਵੰਤ ਸਿੰਘ ਨੇ 1969 ਵਿੱਚ ਦਸਵੀਂ ਪਾਸ ਕੀਤੀ ਤੇ ਬੀੜ ਬਾਬਾ ਬੁੱਢਾ ਕਾਲਜ, ਝਬਾਲ ਵਿੱਚ ਦਾਖਲਾ ਲਿਆ। ਇਸ ਸਮੇਂ ਦੌਰਾਨ ਪੰਜਾਬ ਅੰਦਰ ਖੱਬੇ-ਪੱਖੀਆਂ ਦੀ ਵਿਦਿਆਰਥੀ ਲਹਿਰ ਜਥੇਬੰਦ ਹੋ ਰਹੀ ਸੀ, ਜਿਸ ਵਿੱਚ ਸ. ਜਸਵੰਤ ਸਿੰਘ ਆਪਣੇ ਸੰਘਰਸ਼ਸ਼ੀਲ ਸੁਭਾਅ ਮੁਤਾਬਕ ਸ਼ਾਮਲ ਹੋ ਗਏ।

1981 ਦਾ ਬੱਸ ਕਿਰਾਇਆ ਘੋਲ, ਜੋ ਬੱਸਾਂ ਦੇ ਕਿਰਾਏ ਵਿੱਚ ਕੀਤੇ ਵਾਧੇ ਖਿਲਾਫ ਲੜਿਆ ਗਿਆ ਸੀ, ਅਜਿਹਾ ਪਹਿਲਾ ਵੱਡਾ ਸੰਘਰਸ਼ ਸੀ ਜਿਸ ਦੀ ਅਗਵਾਈ ਕਰਨ ਵਾਲਿਆਂ ਵਿੱਚ ਸ. ਖਾਲੜਾ ਵੀ ਸ਼ਾਮਲ ਸਨ। ਬਾਪੂ ਜੀ ਯਾਦ ਕਰਦੇ ਹਨ ਕਿ ਬੱਸ ਫਿਰ ਤਾਂ ਜਸਵੰਤ ਦਾ ਬਹੁਤਾ ਧਿਆਨ ਹੀ ਇਨ੍ਹਾਂ ਕੰਮਾਂ ਵੱਲ ਹੋ ਗਿਆ। ਉਨ੍ਹਾਂ ਨੇ ਕਾਲਾ-ਬਾਜ਼ਾਰੀ ਕਰਨ ਵਾਲਿਆਂ ਖਿਲਾਫ ਪੁਲਸ ਦੇ ਛਾਪੇ ਮਰਵਾਏ ਤੇ ਕਿਸਾਨਾਂ ਨੂੰ ਉਨ੍ਹਾਂ ਦਾ ਹੱਕ, ਖਾਦ-ਦਵਾਈ ਵਗੈਰਾ ਸਹੀ ਮੁੱਲ ਉੱਪਰ ਦਿਵਾਈਆਂ। ਸਿਨੇਮਿਆਂ ਦੀਆਂ ਟਿਕਟਾਂ ਦੀ ਕੀਮਤ ਵਿੱਚ ਵਾਧੇ ਖਿਲਾਫ ਜਿਹੜਾ ਘੋਲ ਚੱਲਿਆ ਸੀ, ਉਸ ਵਿੱਚ ਸ. ਜਸਵੰਤ ਸਿੰਘ ਦੀ ਪਹਿਲੀ ਵਾਰ ਗ੍ਰਿਫਤਾਰੀ ਹੋਈ ਸੀ। 1973 ਵਿੱਚ ਸ. ਜਸਵੰਤ ਸਿੰਘ ਨੇ ਕਾਲਜ ਦੀ ਪੜ੍ਹਾਈ ਪੂਰੀ ਕੀਤੀ ਤੇ ਪਿੰਡ ਵਾਪਸ ਆ ਗਏ। ਇਸ ਅਰਸੇ ਦੌਰਾਨ ਉਨ੍ਹਾਂ ਨੌਜਵਾਨ ਭਾਰਤ ਸਭਾ ਨੂੰ ਮਾਝੇ ਵਿੱਚ ਜਥੇਬੰਦ ਕੀਤਾ। 1974 ਵਿੱਚ ਸ. ਜਸਵੰਤ ਸਿੰਘ ਪੰਚਾਇਤ ਸੈਕਟਰੀ ਬਣ ਗਏ। ਇਹ ਇੱਕ ਸਰਕਾਰੀ ਅਹੁਦਾ ਸੀ ਜਿਸ ਤਹਿਤ ਨੌਕਰੀ ਕਰਨ ਵਾਲੇ ਦਾ ਕੰਮ ਪਿੰਡ ਦੀ ਤਰੱਕੀ ਦੇ ਕੰਮ-ਕਾਜ ਵਿੱਚ ਪੰਚਾਇਤ ਦੀ ਮਦਦ ਕਰਨਾ ਹੁੰਦਾ ਹੈ। ਆਪਣੇ ਸੁਭਾਅ ਅਨੁਸਾਰ ਉਨ੍ਹਾਂ ਨੇ ਇੱਥੇ ਵੀ ਪੰਚਾਇਤ ਸਕੱਤਰਾਂ ਦੀ ਸੂਬਾ ਪੱਧਰ ਦੀ ਜਥੇਬੰਦੀ ਖੜ੍ਹੀ ਕਰ ਲਈ ਜਿਸ ਦੇ ਉਹ ਪਹਿਲੇ ਸਕੱਤਰ ਬਣੇ। ਹਾਲਾਂਕਿ ਵੱਡੇ ਅਫਸਰਾਂ ਨੂੰ ਇਹ ਗੱਲਾਂ ਬਹੁਤੀਆਂ ਪਸੰਦ ਨਹੀਂ ਸਨ।

ਜ਼ਿਕਰਯੋਗ ਹੈ ਕਿ ਜੁਲਾਈ 1987 ਵਿੱਚ ਉਨ੍ਹਾਂ ਨੇ ਪੰਜਾਬ ਵਿੱਚ ਹੋ ਰਹੀਆਂ ਸਰਕਾਰੀ ਵਧੀਕੀਆਂ ਦੇ ਵਿਰੋਧ 'ਚ ਇਸ ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਮਹਿਕਮੇਂ ਵਾਲੇ ਪਹਿਲਾਂ ਤਾਂ ਅਸਤੀਫਾ ਮਨਜ਼ੂਰ ਨਾ ਕਰਨ ਕਿ ਇਹ ਇੱਕ ਸਿਆਸੀ ਅਸਤੀਫਾ ਹੈ ਤੇ ਉਨ੍ਹਾਂ ਅਸਤੀਫਾ ਸੋਧ ਕੇ ਭੇਜਣ ਲਈ ਕਈ ਚਿੱਠੀਆਂ ਵੀ ਪਾਈਆਂ ਪਰ ਸ. ਜਸਵੰਤ ਸਿੰਘ ਨੇ ਕੋਈ ਜਵਾਬ ਨਾ ਦਿੱਤਾ। ਫਿਰ ਤਕਰੀਬਨ ਤਿੰਨ ਸਾਲ ਬਾਅਦ ਅਚਾਨਕ ਮਹਿਕਮੇ ਨੇ ਉਹੀ ਅਸਤੀਫਾ ਪ੍ਰਵਾਨ ਕਰ ਲਿਆ।



**ਸ. ਖਾਲੜਾ ਘਰ-ਘਰ ਜਾ ਕੇ ਸ਼ਹੀਦ ਪਰਿਵਾਰਾਂ ਦੇ ਵੇਰਵੇ ਇਕੱਠੇ ਕਰਦੇ ਹੋਏ**

ਅਗਸਤ 1981 ਵਿੱਚ ਸ. ਜਸਵੰਤ ਸਿੰਘ ਖਾਲੜਾ ਦਾ ਵਿਆਹ ਬੀਬੀ ਪਰਮਜੀਤ ਕੌਰ ਨਾਲ ਹੋਇਆ ਜਿਨ੍ਹਾਂ ਦਾ ਜੱਦੀ ਪਿੰਡ ਤਾਂ ਮੋਗੇ ਜਿਲ੍ਹੇ ਵਿੱਚ ਚੜਿੱਕ ਹੈ ਪਰ ਉਨ੍ਹਾਂ ਦਾ ਪਰਵਾਰ ਕੋਟਕਪੂਰਾ ਤੇ ਬਾਘਾਪੁਰਾਣਾ ਦੇ ਦਰਮਿਆਨ ਪੈਂਦੇ ਪਿੰਡ ਪੰਜਗਰਾਈਂ ਖੁਰਦ ਰਹਿੰਦਾ ਸੀ। ਬੀਬੀ ਪਰਮਜੀਤ ਕੌਰ ਦੱਸਦੇ ਹਨ ਕਿ ਖਾਲੜਾ ਸਾਹਿਬ ਦਾ ਸੁਭਾਅ ਸਪਸ਼ਟ ਅਤੇ ਸਿੱਧਾ ਸੀ, ਉਹ ਗੋਲ-ਮੋਲ ਗੱਲ ਨਹੀਂ ਸਨ ਕਰਦੇ ਤੇ ਨਾ ਹੀ ਕਿਸੇ ਮਸਲੇ ਬਾਰੇ ਦੁਬਿਧਾ ਰੱਖਦੇ ਸਨ। ਕਿਸੇ ਵੀ ਮੁੱਦੇ 'ਤੇ ਸਪਸ਼ਟ ਪੱਖ ਲੈਂਦੇ ਤੇ ਉਸ ਉੱਪਰ ਪੂਰੀ ਦ੍ਰਿੜਤਾ ਨਾਲ ਖੜ੍ਹਦੇ। ਪਰਵਾਰ ਵਾਲੇ ਵੀ ਹੈਰਾਨੀ ਮੰਨਦੇ ਹਨ ਕਿ ਇੰਨਾ ਵਿਸ਼ਵਾਸ਼ ਉਨ੍ਹਾਂ ਵਿੱਚ ਪਤਾ ਨਹੀਂ ਕਿੱਥੋਂ ਆ ਜਾਂਦਾ ਸੀ। ਕਈ ਵਾਰ ਜੇਕਰ ਉਹ ਕਿਸੇ ਮਸਲੇ 'ਤੇ ਅੜ ਜਾਂਦੇ ਤਾਂ ਤੁਸੀਂ ਉਨ੍ਹਾਂ ਨੂੰ ਪਿੱਛੇ ਨਹੀਂ ਸੀ ਹਟਾ ਸਕਦੇ। ਇਕ ਵਾਰ ਖਾਲੜਾ ਪਿੰਡ ਦੇ ਸਰਪੰਚ ਨੇ ਪਿੰਡ ਵਿੱਚ ਪਵਾਈ ਭਰਤ ਦਾ ਹਿਸਾਬ ਕਰਨ ਲਈ ਚੁੱਲਾ ਟੈਕਸ ਦੇ ਰਜਿਸਟਰ ਤੋਂ ਨਾਂ ਲੈ ਕੇ ਭਰਤ ਪਾਉਣ ਵਾਲਿਆਂ ਦੀਆਂ ਦਿਹਾੜੀਆਂ ਲਿਖ ਦਿੱਤੀਆਂ। ਉਸ ਦੀ ਮਾੜੀ ਕਿਸਮਤ ਹੀ ਕਹੋ ਕਿ ਉਸ ਨੇ ਸ. ਖਾਲੜਾ ਦੇ ਪਿਤਾ ਬਾਪੂ ਕਰਤਾਰ ਸਿੰਘ ਦਾ ਨਾਂ ਵੀ ਦਿਹਾੜੀਦਾਰਾਂ ਵਿੱਚ ਲਿਖ ਦਿੱਤਾ। ਜਦੋਂ ਇਸ ਗੱਲ ਦਾ ਸ. ਜਸਵੰਤ ਸਿੰਘ ਨੂੰ ਪਤਾ ਲੱਗਾ ਤਾਂ ਇਹ ਉਸ ਸਰਪੰਚ ਦੇ ਪੇਸ਼ ਹੀ ਪੈ ਗਏ ਕਿ ਤੇਰੀ ਇੰਨੀ ਹਿੰਮਤ ਕਿਵੇਂ ਹੋਈ ਕਿ ਮੇਰੇ ਪੜ੍ਹੇ-ਲਿਖੇ ਬਾਪ ਨੂੰ ਬੇਈਮਾਨੀ ਨਾਲ ਦਿਹਾੜੀਦਾਰ ਦਿਖਾਵੇਂ? ਉਸ ਸਰਪੰਚ ਨੇ ਬਥੇਰੇ ਤਰਲੇ ਕੀਤੇ ਕਿ ਗਲਤੀ ਹੋ ਗਈ, ਅੱਗੇ ਤੋਂ ਨਹੀਂ ਕਰਦਾ ਪਰ ਇਹ ਨਾ ਮੰਨੇ ਤੇ ਉਸ ਨੂੰ ਸਰਪੰਚੀ ਤੋਂ ਲਹਾ ਕੇ ਹੀ ਦਮ ਲਿਆ।

ਬੀਬੀ ਪਰਮਜੀਤ ਕੌਰ ਦੱਸਦੇ ਨੇ ਕਿ ਇਹ ਆਪਣੇ ਹੀ ਕੰਮਾਂ-ਕਾਰਾਂ ਵਿੱਚ ਰੁੱਝੇ ਰਹਿੰਦੇ ਸਨ ਤੇ ਕਈ ਵਾਰ ਤਾਂ ਕਿੰਨੇ-ਕਿੰਨੇ ਦਿਨ ਘਰ ਹੀ ਨਾ ਪਰਤਦੇ। ਇਨ੍ਹਾਂ ਦੇ ਭਰਾਵਾਂ ਨੇ ਕਹਿਣਾ ਕਿ ਜਸਵੰਤ ਤਾਂ ਉਦੋਂ ਘਰ ਪਰਤਦਾ ਹੈ ਜਦੋਂ ਇਸ ਦੇ ਲੀੜੇ ਇਸ ਨੂੰ ਕਿਧਰੇ ਹੋਰ ਜਾਣ ਜੋਗਾ ਨਹੀਂ ਛੱਡਦੇ। ਪਰ ਅਜਿਹਾ ਨਹੀਂ ਸੀ ਕਿ ਇਹ ਪਰਵਾਰ ਦੀਆਂ ਜ਼ਿੰਮੇਵਾਰੀਆਂ ਤੋਂ ਕੋਈ ਮੁਨਕਰ ਸਨ। ਇਨ੍ਹਾਂ ਦੀ ਸਖਸ਼ੀਅਤ ਹੀ ਐਸੀ ਸੀ ਕਿ ਉਹ ਪਤਾ ਨਹੀਂ ਕਿਵੇਂ ਹਰ ਪਾਸੇ ਨਿਭ ਪੈਂਦੇ ਸਨ। ਕਿਸ ਨਾਲ ਕਿਵੇਂ ਵਰਤਣਾ ਹੈ ਇਸ ਦਾ ਤਾਂ ਉਨ੍ਹਾਂ ਨੂੰ ਪੂਰਾ ਗਿਆਨ ਸੀ। ਜਦੋਂ ਇਹ ਕਈ ਦਿਨਾਂ ਬਾਅਦ ਘਰ ਆਉਂਦੇ ਤਾਂ ਬੱਚੇ ਇਨ੍ਹਾਂ ਤੋਂ ਨਾਰਾਜ ਹੋ ਜਾਂਦੇ ਤੇ ਇਨ੍ਹਾਂ ਅੱਖਾਂ ਉੱਤੇ ਬਾਹਾਂ ਧਰ ਕੇ ਜ਼ਮੀਨ 'ਤੇ ਮੂਧੇ-ਮੂੰਹ ਲੇਟ ਜਾਣਾ ਤੇ ਬੱਚਿਆਂ ਨੇ ਇਨ੍ਹਾਂ ਨੂੰ ਕੁੱਟ-ਕੁੱਟ ਕੇ ਆਪਣਾ ਪੂਰਾ ਗੁੱਸਾ ਲਾਹੁਣਾ। ਇੰਝ ਇਹ ਬੱਚਿਆਂ ਨੂੰ ਫਿਰ ਮਨਾ ਲੈਂਦੇ।

ਪਰਵਾਰ ਦੇ ਮਾਹੌਲ ਬਾਰੇ ਬੀਬੀ ਪਰਮਜੀਤ ਕੌਰ ਦੱਸਦੇ ਹਨ ਕਿ ਪਰਵਾਰ ਵਿੱਚ ਸਿੱਖੀ ਵਾਲਾ ਮਾਹੌਲ ਤਾਂ ਪਹਿਲਾਂ ਹੀ ਮੌਜੂਦ ਸੀ। ਸ. ਜਸਵੰਤ ਸਿੰਘ ਖਾਲੜਾ ਤੇ ਬਾਪੂ ਜੀ ਹਰ ਸਾਲ ਦਿਵਾਲੀ ਉੱਤੇ ਸਹਿਜ ਪਾਠ ਕਰਕੇ ਭੋਗ ਪਾਉਂਦੇ ਸਨ। ਬੀਬੀ ਪਰਮਜੀਤ ਕੌਰ ਨੇ ਦੱਸਿਆ ਕਿ ਜਦੋਂ ਅਸੀਂ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੇ ਸਾਹਮਣੇ ਪੈਂਦੇ ਕਬੀਰ ਪਾਰਕ ਵਿੱਚ ਘਰ ਬਣਾਇਆ ਤਾਂ ਘਰ ਦੇ ਕੋਲ ਹੀ ਗੁਰਦੁਆਰਾ ਸਾਹਿਬ ਹੈ ਤੇ ਸ. ਖਾਲੜਾ ਗੁਰਦੁਆਰਾ ਸਾਹਿਬ ਦੇ ਬਾਬਾ ਜੀ ਨੂੰ ਮਿਲੇ ਤੇ ਕਿਹਾ ਕਿ ਜੇਕਰ ਕਦੇ ਤੁਹਾਨੂੰ ਪਾਠ ਦੀ ਰਉਲ ਲਾਉਣ ਲਈ ਕਿਸੇ ਸਿੰਘ ਦੀ ਲੋੜ ਹੋਵੇ ਤਾਂ ਇਹ ਸੇਵਾ ਮੈਨੂੰ ਬਖ਼ਸ਼ ਦੇਣੀ। ਬਾਣੀ ਨਾਲ ਉਨ੍ਹਾਂ ਦਾ ਬਹੁਤ ਸਨੇਹ ਸੀ ਤੇ ਅਕਸਰ ਹੀ ਉਹ ਬਾਣੀ ਦੀ ਕੋਈ ਪੰਕਤੀ ਸਾਰਾ-ਸਾਰਾ ਦਿਨ ਦਹੁਰਾਉਂਦੇ ਰਹਿੰਦੇ ਸਨ। ਜਿਸ ਦਿਨ ਪੁਲਸ ਨੇ ਉਨ੍ਹਾਂ ਨੂੰ ਚੁੱਕਿਆ ਉਸ ਦਿਨ ਉਹ ਗੁਰਬਾਣੀ ਦੀ ਇਹ ਪੰਕਤੀ ਦਹੁਰਾਅ ਰਹੇ ਸਨ 'ਦੁਬਿਧਾ ਦੂਰ ਕਰੋ'...।

1978 ਵਿੱਚ ਵਾਪਰੇ ਨਿਰਕਾਰੀ ਕਾਂਡ ਤੋਂ ਬਾਅਦ ਪੰਜਾਬ ਵਿੱਚ ਸਿੱਖਾਂ ਦਾ ਕੌਮੀ ਸੰਘਰਸ਼ ਇਤਿਹਾਸਕ ਲੀਹਾਂ 'ਤੇ ਚੱਲਦਾ ਵਧੇਰੇ ਜਥੇਬੰਦ ਹੋਣ ਲੱਗਾ। ਇਸ ਲਹਿਰ ਨੇ ਸਮੂਹ ਸਿੱਖਾਂ ਵਾਂਗ ਸ. ਜਸਵੰਤ ਸਿੰਘ ਖਾਲੜਾ ਨੂੰ ਵੀ ਕਲਾਵੇ ਵਿੱਚ ਲਿਆ ਤੇ ਉਹ ਵਿਚਾਰਧਾਰਕ ਤੌਰ ਉੱਤੇ ਆਪਣੇ-ਆਪ ਨੂੰ ਇਸ ਲਹਿਰ ਦਾ ਹਿੱਸਾ ਮਹਿਸੂਸ ਕਰਨ ਲੱਗੇ। ਜਦੋਂ ਦਰਬਾਰ ਸਾਹਿਬ

ਉੱਪਰ ਹਮਲਾ ਹੋਇਆ ਉਸ ਸਮੇਂ ਸ. ਜਸਵੰਤ ਸਿੰਘ ਪਟਿਆਲੇ ਪੰਚਾਇਤ ਸਕੱਤਰਾਂ ਵਾਲੀ ਜਥੇਬੰਦੀ ਦੀ ਕਿਸੇ ਮੀਟਿੰਗ ਵਿੱਚ ਹਿੱਸਾ ਲੈਣ ਗਏ ਸਨ। ਸਾਰੇ ਪੰਜਾਬ ਵਿੱਚ ਕਰਫਿਊ ਲਗਾ ਦਿੱਤਾ ਗਿਆ। ਕਿਸੇ ਦੇ ਵੀ ਬਾਹਰ ਨਿਕਲਣ ਉੱਤੇ ਪਾਬੰਦੀ ਸੀ ਜਿਸ ਕਾਰਨ ਉਹ ਓਥੇ ਹੀ ਘਿਰ ਗਏ। ਫਿਰ ਕੋਈ ਜੁਗਤ ਲੜਾ ਕੇ ਕਿਸੇ ਤਰ੍ਹਾਂ ਕਰਫਿਊ ਲੱਗੇ ਦੌਰਾਨ ਹੀ ਮੋਗੇ ਨੇੜੇ ਆਪਣੇ ਸਹੁਰੇ ਪਿੰਡ ਪੰਜਗਰਾਈਂ ਪਹੁੰਚ ਗਏ ਤੇ ਫਿਰ ਸਖਤੀ ਵਧ ਜਾਣ ਕਾਰਨ ਇੱਥੇ ਹੀ ਟਿਕੇ ਰਹੇ। ਪਰਵਾਰ ਵਾਲੇ ਦੱਸਦੇ ਹਨ ਕਿ ਇਧਰ ਸਰਹੱਦੀ ਪਿੰਡ ਹੋਣ ਕਾਰਨ ਖਾਲੜਾ ਵਿਖੇ ਬਹੁਤ ਜ਼ਿਆਦਾ ਸਖ਼ਤੀ ਸੀ, ਫੌਜ ਬਹੁਤ ਭਾਰੀ ਗਿਣਤੀ ਵਿੱਚ ਸੀ। ਗਲੀ ਵਿੱਚ ਵੀ ਨਿਕਲਣ ਉੱਤੇ ਪਾਬੰਦੀ ਸੀ। ਹਰ ਪਾਸੇ ਦਹਿਸ਼ਤ ਦਾ ਮਾਹੌਲ ਸੀ। ਜਸਵੰਤ ਸਿੰਘ ਖਾਲੜਾ ਕਿਸੇ ਤਰ੍ਹਾਂ ਪੰਜਗਰਾਈਂ ਤੋਂ ਸਾਇਕਲ ਉੱਤੇ ਕੋਟ ਈਸੇ ਖਾਂ ਆਪਣੇ ਕਿਸੇ ਸਨੇਹੀ ਕੋਲ ਆ ਗਏ ਤੇ ਇੱਥੋਂ ਪਿੰਡਾਂ ਵਿੱਚ ਦੀ ਹੁੰਦੇ ਹੋਏ ਪਤਾ ਨਹੀਂ ਕਿਵੇਂ ਦਰਿਆ ਵਿੱਚੋਂ ਲੰਘ ਕੇ ਦੋ-ਤਿੰਨ ਦਿਨ ਬਾਅਦ ਪਿੰਡ ਖਾਲੜਾ ਪਹੁੰਚੇ।

ਦਰਬਾਰ ਸਾਹਿਬ ਉੱਤੇ ਹੋਇਆ ਹਮਲਾ ਜਿਸ ਵਿੱਚ ਕਿੰਨੇ ਹੀ ਸਿੰਘਾਂ, ਸਿੰਘਣੀਆਂ, ਭੁਜੰਗੀਆਂ ਦੀਆਂ ਸ਼ਹੀਦੀਆਂ ਹੋਈਆਂ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਦੇ ਗੋਲਿਆਂ ਦਾ ਨਿਸ਼ਾਨਾ ਬਣਾਇਆ ਗਿਆ, ਇੱਕ ਅਜਿਹਾ ਸਾਕਾ ਹੈ ਜਿਸ ਨੇ ਦੁਨੀਆਂ ਭਰ ਵਿੱਚ ਵੱਸਦੇ ਸਿੱਖਾਂ ਨੂੰ ਧੁਰ ਅੰਦਰ ਤੱਕ ਵਲੂੰਧਰ ਕੇ ਰੱਖ ਦਿੱਤਾ। ਇਸ ਦਾ ਅਸਰ ਇਸ ਪਰਵਾਰ ਉੱਪਰ ਹੋਣਾ ਵੀ ਸੁਭਾਵਕ ਹੀ ਸੀ। ਦਰਬਾਰ ਸਾਹਿਬ ਉੱਤੇ ਹੋਏ ਫੌਜੀ ਹਮਲੇ ਤੇ ਨਵੰਬਰ 1984 ਦੇ ਸਿੱਖ ਕਤਲੇਆਮ ਤੋਂ ਬਾਅਦ ਸਿੱਖ ਨੌਜਵਾਨਾਂ ਵੱਲੋਂ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਹਥਿਆਰਬੰਦ ਸੰਘਰਸ਼ ਵਿੱਢ ਦਿੱਤਾ ਜਿਸ ਦੌਰਾਨ ਕਈ ਉਤਰਾਅ-ਚੜ੍ਹਾਅ ਆਏ। ਇਸ ਸਮੇਂ ਦੌਰਾਨ ਜਿੱਥੇ ਸਿੱਖਾਂ ਨੇ ਆਪਣੇ ਸਿਦਕ ਤੇ ਸੂਰਮਗਤੀ ਦਾ ਜਲਵਾ ਮੁੜ ਉਜਾਗਰ ਕੀਤਾ ਓਥੇ ਹਕੂਮਤ ਵੱਲੋਂ ਅਤਿ ਦਾ ਕਹਿਰ ਆਮ ਸਿੱਖਾਂ ਉੱਪਰ ਢਾਹਿਆ ਗਿਆ। ਜਦੋਂ ਭਾਈ ਅਵਤਾਰ ਸਿੰਘ ਬ੍ਰਹਮਾ ਦੇ ਪਿੰਡ ਬ੍ਰਹਮਪੁਰਾ ਵਿਖੇ ਸੀ. ਆਰ. ਪੀ ਵੱਲੋਂ ਬੇਦੋਸ਼ੇ ਸਿੱਖਾਂ ਉੱਪਰ ਕਹਿਰ ਢਾਹਿਆ ਗਿਆ ਤਾਂ ਸ. ਜਸਵੰਤ ਸਿੰਘ ਖਾਲੜਾ ਨੇ ਇਸ ਦੇ ਵਿਰੋਧ ਵਿੱਚ ਠਾਣਾ ਸਿਟੀ ਤਰਨਤਾਰਨ ਵਿਖੇ ਅਣਮਿਥੇ ਸਮੇਂ ਲਈ ਭੁੱਖ ਹੜਤਾਲ ਰੱਖ ਦਿੱਤੀ, ਜਿਸ ਕਾਰਨ ਪੁਲਸ ਵੱਲੋਂ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। **ਸੰਨ 1988 ਵਿੱਚ ਜਦੋਂ ਦਰਬਾਰ ਸਾਹਿਬ ਵਿੱਚ ਪੁਲਸ ਦਾਖਲ ਹੋਈ, ਜਿਸ ਨੂੰ ਸਰਕਾਰ ਵੱਲੋਂ 'ਓਪਰੇਸ਼ਨ ਬਲੈਕ ਥੰਡਰ' ਦਾ ਨਾਂ ਦਿੱਤਾ ਗਿਆ, ਤਾਂ ਸ. ਖਾਲੜਾ ਨੇ ਇਸ ਦਾ ਵਿਰੋਧ ਕੀਤਾ, ਜਿਸ ਦੇ ਨਤੀਜੇ ਵੱਲੋਂ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਲੁਧਿਆਣਾ ਜੇਲ੍ਹ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਸ. ਖਾਲੜਾ ਦੇ ਸਾਥੀ ਦੱਸਦੇ ਹਨ ਕਿ ਇੱਕ ਵਾਰ ਜਦੋਂ ਅੰਮ੍ਰਿਤਸਰ ਵਿਖੇ ਫਿਰਕੂ ਹਿੰਦੂਆਂ ਵੱਲੋਂ ਦਾਹੜੀ ਵਾਲਾ ਰਾਵਣ ਸਾੜਿਆ ਗਿਆ ਜਿਸ ਦਾ ਮਨੋਰਥ ਸਿੱਖੀ ਸਰੂਪ ਦੀ ਬੇਅਦਬੀ ਕਰਨਾ ਸੀ ਤਾਂ ਸ. ਖਾਲੜਾ ਨੇ ਇਸ ਕੋਝੀ ਹਰਕਤ ਦਾ ਸਖ਼ਤ ਵਿਰੋਧ ਕੀਤਾ।**

1990 ਵਿੱਚ ਸ. ਜਸਵੰਤ ਸਿੰਘ ਵਲੈਤ (ਇੰਗਲੈਂਡ) ਚਲੇ ਗਏ, ਓਥੇ ਜਾ ਕੇ ਰਾਜਸੀ ਸ਼ਰਨ ਵੀ ਲੈ ਲਈ ਤੇ ਕੰਮ ਕਰਨ ਦੀ ਮਨਜ਼ੂਰੀ ਵੀ ਲੈ ਲਈ। ਵਲੈਤ ਰਹਿੰਦਿਆਂ ਸ. ਜਸਵੰਤ ਸਿੰਘ ਨੇ ਉੱਥੋਂ ਦੇ ਰਹਿਣ-ਸਹਿਣ ਬਾਰੇ ਛੇਤੀ ਹੀ ਬਹੁਤ ਕੁਝ ਜਾਣ ਲਿਆ ਸੀ ਜੋ ਨਾ ਤਾਂ ਕਈ ਚਿਰਾਂ ਤੋਂ ਉੱਥੇ ਜਾ ਵੱਸੇ ਸਾਡੇ ਲੋਕ ਸਮਝ ਹੀ ਸਕੇ ਹਨ ਤੇ ਅੱਜ ਨਾ ਹੀ ਜਿਸਦੀ ਸਮਝ ਉਨ੍ਹਾਂ ਨੂੰ ਹੈ ਜਿਨ੍ਹਾਂ ਅੰਦਰ ਅੱਜ ਵਿਦੇਸ਼ੀਂ ਜਾ ਵਸਣ ਦੀ ਅੰਨ੍ਹੀ ਦੌੜ ਲੱਗੀ ਹੋਈ ਹੈ। ਸ. ਖਾਲੜਾ ਨੇ ਆਪਣੇ ਪਰਵਾਰ ਨੂੰ ਲਿਖੀਆਂ ਚਿੱਠੀਆਂ ਵਿੱਚ ਬਿਆਨਿਆ ਹੈ ਕਿ ਉਹ ਨਹੀਂ ਚਾਹੁੰਦੇ ਕਿ ਉਨ੍ਹਾਂ ਦਾ ਪਰਵਾਰ ਸਦਾ ਲਈ ਵਲੈਤ ਆ ਜਾਵੇ ਕਿਉਂਕਿ ਇੱਥੇ ਪੈਸਾ ਤਾਂ ਮਿਲ ਜਾਂਦਾ ਹੈ ਪਰ ਤੁਸੀਂ ਇੱਕ ਪਰਵਾਰ ਨਹੀਂ ਰਹਿ ਜਾਂਦੇ। ਇੱਥੋਂ ਦੀ ਆਬੋ-ਹਵਾ ਹੀ ਐਸੀ ਹੈ ਕਿ ਬੱਚੇ ਮਾਂ-ਬਾਪ ਦਾ ਸਤਿਕਾਰ ਹੀ ਭੁੱਲ ਜਾਂਦੇ ਹਨ ਤੇ ਬਹੁਤੀ ਵਾਰ ਰਿਸ਼ਤੇ ਬੇਮਾਇਨੇ ਹੋ ਜਾਂਦੇ ਹਨ। ਉਨ੍ਹਾਂ ਲਿਖਿਆ ਕਿ ਮੈਂ ਨਹੀਂ ਚਾਹੁੰਦਾ ਕਿ ਮੇਰੇ ਬੱਚੇ ਇਸ ਮਾਹੌਲ ਵਿੱਚ ਵੱਡੇ ਹੋਣ।

ਸੰਨ 1993 ਵਿੱਚ ਸ. ਜਸਵੰਤ ਸਿੰਘ ਖਾਲੜਾ ਅਚਾਨਕ ਬਿਨਾ ਕਿਸੇ ਨੂੰ ਦੱਸੇ ਆਪਣੇ ਵਤਨ ਪੰਜਾਬ ਪਰਤ ਆਏ। ਘਰ ਸਭ ਹੈਰਾਨ ਸਨ ਕਿ ਇਹ ਕਿਵੇਂ ਬਿਨਾ ਦੱਸੇ ਹੀ ਆ ਗਏ, ਕਈਆਂ ਦੇ ਮਨ ਵਿੱਚ ਗੁੱਸਾ ਵੀ ਸੀ ਪਰ ਉਨ੍ਹਾਂ ਨੂੰ ਕੋਈ ਕੁਝ ਕਹਿ ਨਹੀਂ ਸੀ ਸਕਦਾ ਤੇ ਜਸਵੰਤ ਸਿੰਘ ਖਾਲੜਾ ਤਾਂ ਪੂਰੀ ਤਰ੍ਹਾਂ ਖੁਸ਼ ਸੀ। ਉਨ੍ਹਾਂ ਬੱਚਿਆਂ ਦੇ ਸਕੂਲੀ ਬਸਤੇ ਦਾ ਵਾਜਾ (ਹਰਮੋਨੀਅਮ) ਬਣਾ ਕੇ ਆਪਣੇ ਸਾਹਮਣੇ ਆਪਣੇ ਦੋਵਾਂ ਬੱਚਿਆਂ ਨੂੰ ਚੌਕੜੀ ਲਵਾ ਕੇ ਬਿਠਾ ਲਿਆ ਤੇ ਉੱਚੀ-ਉੱਚੀ ਇਹ ਧਾਰਨਾ ਪੜ੍ਹਨ ਲੱਗੇ 'ਧੰਨ-ਧੰਨ ਬਾਬਾ ਨਾਨਕ ਜਿਹੜਾ ਵਿੱਛੜਿਆਂ ਨੂੰ ਮੇਲਦਾ…'। ਇਸ ਸਮੇਂ ਤੱਕ ਕਿਸੇ ਨੂੰ ਇਸ ਗੱਲ ਦਾ ਅੰਦਾਜ਼ਾ ਨਹੀਂ ਸੀ ਕਿ ਵਲੈਤੋਂ ਅਚਾਨਕ ਵਾਪਸ ਆ ਜਾਣ ਦੀ ਬਿਧ ਗੁਰੂ ਦੇ ਕਿਸ ਕੌਤਕ ਦਾ ਹਿੱਸਾ ਹੈ। ਹਾਂ! ਇੰਨੀ ਗੱਲ ਜ਼ਰੂਰ ਹੈ ਕਿ ਜਸਵੰਤ ਸਿੰਘ ਖਾਲੜਾ ਮਨ ਵਿੱਚ ਕੁਝ ਧਾਰ ਕੇ ਹੀ ਵਤਨ ਪਰਤਿਆ ਸੀ ਜੋ ਕਿਸੇ ਵੱਡੇ ਆਦਰਸ਼ ਤੋਂ ਪ੍ਰੇਰਿਤ ਸੀ ਤੇ ਜਿਸ ਦੀ ਲੋਅ ਨੂੰ ਲੋਕਾਈ ਉਡੀਕ ਰਹੀ ਸੀ।

ਪੰਜਾਬ ਵਿੱਚ ਇਸ ਦੌਰ ਦੌਰਾਨ ਸਿੱਖ ਸੰਘਰਸ਼ ਨੂੰ ਦਬਾਉਣ ਲਈ ਹਿੰਦ ਹਕੂਮਤ ਵੱਲੋਂ ਹਰ ਹਰਬਾ ਵਰਤਿਆ ਜਾ ਰਿਹਾ ਸੀ। 1992 ਵਿੱਚ ਪੰਜਾਬ ਅੰਦਰ ਜਮਹੂਰੀਅਤ ਦਾ ਤਮਾਸ਼ਾ ਰਚ ਕੇ ਬੇਅੰਤ ਸਿੰਘ ਦੀ ਸਰਕਾਰ ਪੰਜਾਬ ਸਿਰ ਮੜ੍ਹ ਦਿੱਤੀ ਗਈ। ਇਸ ਦੇ ਨਾਲ ਹੀ ਸਿੱਖਾਂ ਉੱਪਰ ਹਕੂਮਤੀ ਕਹਿਰ ਦਾ ਇੱਕ ਨਵਾਂ ਦੌਰ ਸ਼ੁਰੂ ਹੁੰਦਾ ਹੈ ਜਿਸ ਤਹਿਤ ਪੁਲਸ ਵੱਲੋਂ ਵੱਡੀ ਪੱਧਰ ਉੱਪਰ ਸਿੱਖਾਂ ਨੂੰ ਘਰਾਂ ਤੋਂ ਚੁੱਕ ਕੇ ਲਾਪਤਾ ਕਰ ਦਿੱਤਾ ਗਿਆ। ਇਨ੍ਹਾਂ ਲਾਪਤਾ ਕੀਤੇ ਗਏ ਸਿੱਖਾਂ ਨੂੰ ਫਰਜ਼ੀ ਪੁਲਸ ਮੁਕਾਬਲਿਆਂ ਵਿੱਚ ਮਾਰ ਦਿੱਤਾ ਜਾਂਦਾ ਤੇ ਉਨ੍ਹਾਂ ਦੀਆਂ ਲਾਸ਼ਾਂ ਨੂੰ ਲਾਵਾਰਸ ਕਹਿ ਕੇ ਸਾੜ ਦਿੱਤਾ ਜਾਂਦਾ। ਇਨ੍ਹਾਂ ਵਿੱਚੋਂ ਬਹੁਤੇ ਤਾਂ ਅਜਿਹੇ ਸਨ ਜਿਨ੍ਹਾਂ ਦਾ ਹਥਿਆਰਬੰਦ ਸੰਘਰਸ਼ ਨਾਲ ਕੋਈ ਵਾਹ-ਵਾਸਤਾ ਵੀ ਨਹੀਂ ਸੀ ਤੇ ਉਹਨਾਂ ਨੂੰ ਤਾਂ ਪੰਜਾਬ ਪੁਲਸ ਦੇ ਬੁੱਚੜਾਂ ਨੇ ਫੀਤੀਆਂ ਦੀ ਭੁੱਖ ਪੂਰੀ ਕਰਨ ਲਈ ਹੀ ਮਾਰ ਮੁਕਾਇਆ ਸੀ। ਇਹ ਉਹ ਦੌਰ ਸੀ ਜਦੋਂ ਬੀਬੀਆਂ, ਬੱਚਿਆਂ ਅਤੇ ਬਜ਼ੁਰਗਾਂ 'ਤੇ ਵੀ ਕਹਿਰ ਢਾਹਿਆ ਗਿਆ। ਸ. ਜਸਵੰਤ ਸਿੰਘ ਖਾਲੜਾ ਇਸ ਸਾਰੇ ਵਰਤਾਰੇ ਤੋਂ ਕਾਫੀ ਪਰੇਸ਼ਾਨ ਸਨ ਪਰ ਇਹ ਉਲਝੀ ਤਾਣੀ ਕਿਸੇ ਪਾਸਿਓਂ ਹੱਲ ਹੁੰਦੀ ਨਜਰ ਨਹੀਂ ਸੀ ਆ ਰਹੀ। ਉਨ੍ਹਾਂ ਦਿਨਾਂ ਵਿੱਚ ਹੀ ਪੁਲਸ ਨੇ ਭਾਈ ਹਰਮਿੰਦਰ ਸਿੰਘ ਸੁਲਤਾਨਵਿੰਡ ਦੇ ਚਾਚਾ ਬਾਬਾ ਪਿਆਰਾ ਸਿੰਘ ਅਤੇ ਭਾਈ ਸੀਤਲ ਸਿੰਘ ਮੱਤੇਵਾਲ ਦੇ ਭਰਾ ਸ. ਅਮਰੀਕ ਸਿੰਘ ਨੂੰ ਚੁੱਕ ਕੇ ਲਾਪਤਾ ਕਰ ਦਿੱਤਾ। ਸ. ਜਸਵੰਤ ਸਿੰਘ ਨੇ ਇਨ੍ਹਾਂ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ ਪਰ ਉਨ੍ਹਾਂ ਨੂੰ ਕੋਈ ਸੂਹ ਨਾ ਲੱਗੀ ਕਿ ਆਖਰ ਇਨ੍ਹਾਂ ਨਾਲ ਕੀ ਹੋਣੀ ਵਾਪਰੀ ਹੈ? ਇਸੇ ਸਮੇਂ ਹੀ ਸਿੱਖ ਸੰਘਰਸ਼ ਦੇ ਆਗੂ ਅਤੇ ਭਿੰਡਰਾਂਵਾਲਾ ਟਾਈਗਰ ਫੋਰਸ ਦੇ ਮੁਖੀ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਪੁਲਸ ਮੁਕਾਬਲੇ ਵਿੱਚ ਸ਼ਹੀਦ ਹੋ ਗਏ। ਉਦੋਂ ਸ. ਜਸਵੰਤ ਸਿੰਘ ਖਾਲੜਾ ਨੇ ਪੁਲਸ ਵਧੀਕੀਆਂ ਖਿਲਾਫ ਜਬਰ ਵਿਰੋਧੀ ਫਰੰਟ ਕਾਇਮ ਕੀਤਾ ਹੋਇਆ ਸੀ। ਦਮਦਮੀ ਟਕਸਾਲ ਤੇ ਜਬਰ ਵਿਰੋਧੀ ਫਰੰਟ ਨੇ ਬਾਬਾ ਮਾਨੋਚਾਹਲ ਦੀ ਮਿਰਤਕ ਦੇਹ ਸਰਕਾਰ ਕੋਲੋਂ ਮੰਗ ਕੇ ਇਸ ਨੂੰ ਕਸੂਤੀ ਸਥਿਤੀ ਵਿੱਚ ਫਸਾ ਦਿੱਤਾ। ਸਰਕਾਰ ਨੇ ਦੇਹ ਤਾਂ ਇਨ੍ਹਾਂ ਦੇ ਹਵਾਲੇ ਕਿੱਥੋਂ ਕਰਨੀ ਸੀ ਤੇ ਪੁਲਸ ਵਾਲਿਆਂ ਨੇ ਬਾਬਾ ਗੁਰਬਚਨ ਸਿੰਘ ਦਾ ਤਰਨਤਾਰਨ ਦੇ ਸ਼ਮਸ਼ਾਨ ਘਾਟ ਵਿੱਚ ਸਸਕਾਰ ਕਰ ਦਿੱਤਾ। ਜਦੋਂ ਜਸਵੰਤ ਸਿੰਘ ਖਾਲੜਾ ਨੇ ਇਸ ਦੀ ਘੋਖ-ਪੜਤਾਲ ਕੀਤੀ ਤਾਂ ਇਨ੍ਹਾਂ ਨੂੰ ਪਤਾ ਲੱਗਾ ਕਿ ਸਰਕਾਰ ਨੇ ਬਾਬਾ ਗੁਰਬਚਨ ਸਿੰਘ ਦੀ ਲਾਸ਼ ਲਾਵਾਰਸ ਕਰਾਰ ਦੇ ਕੇ ਇਸ ਦਾ ਸਸਕਾਰ ਕਰ ਦਿੱਤਾ ਸੀ। ਇੱਥੋਂ ਸ. ਜਸਵੰਤ ਸਿੰਘ ਖਾਲੜਾ ਦੇ ਹੱਥ ਅਜਿਹੀ ਤੰਦ ਲੱਗ ਗਈ ਕਿ ਉਲਝੀ ਤਾਣੀ ਸੁਲਝਾਣੀ ਸ਼ੁਰੂ ਹੋ ਗਈ। ਬਾਬਾ ਪਿਆਰਾ ਸਿੰਘ ਤੇ ਸ. ਅਮਰੀਕ ਸਿੰਘ ਨੂੰ ਖਤਮ ਕਰ ਦੇਣ ਤੋਂ ਬਾਅਦ ਉਨ੍ਹਾਂ ਦਾ ਸਸਕਾਰ ਦੁਰਗਿਆਨਾ ਮੰਦਰ ਦੇ ਸ਼ਮਸ਼ਾਨ ਘਾਟ ਵਿੱਚ ਕਰ ਦਿੱਤਾ ਗਿਆ ਸੀ, ਜਿਸ ਬਾਰੇ ਸ. ਖਾਲੜਾ ਨੇ ਪਤਾ ਲਗਾ ਲਿਆ। ਅਸਲ ਵਿੱਚ ਪੁਲਸ ਵਾਲੇ ਕਿਸੇ ਨੂੰ ਵੀ ਚੁੱਕ ਕੇ ਖਪਾ ਦਿੰਦੇ ਸਨ ਤੇ ਫਿਰ ਉਸ ਦੀ ਲਾਸ਼ ਲਾਵਾਰਸ ਕਰਾਰ ਦੇ ਕੇ ਕਿਸੇ ਸ਼ਮਸ਼ਾਨਘਾਟ ਵਿੱਚ ਸਾੜ ਦਿੰਦੇ ਸਨ। ਹੁਣ ਸ਼ਮਸ਼ਾਨਘਾਟ ਵਾਲੇ ਪੁਲਸ ਵੱਲੋਂ ਲਿਆਂਦੀਆਂ ਲਾਸ਼ਾਂ ਨੂੰ ਸਾੜਨ ਲਈ ਜਾਰੀ ਕੀਤੇ ਗਏ ਬਾਲਣ ਦਾ ਹਿਸਾਬ ਇੱਕ ਰਜਿਸਟਰ ਵਿੱਚ ਦਰਜ ਕਰ ਦਿੰਦੇ ਤੇ ਮਰਨ ਵਾਲੇ ਦੀ ਜਿੰਨੀ ਕੁ ਜਾਣਕਾਰੀ ਮਿਲਦੀ ਅਤੇ ਲਾਸ਼ ਲੈ ਕੇ ਆਉਣ ਵਾਲੇ ਪੁਲਸ ਅਫਸਰ ਦਾ ਨਾਂ ਵੀ ਲਿਖ ਲਿਆ ਜਾਂਦਾ। ਸ. ਜਸਵੰਤ ਸਿੰਘ ਖਾਲੜਾ ਆਪਣੀ ਇੱਕ ਤਕਰੀਰ ਵਿੱਚ ਆਪ ਦੱਸਦੇ ਸਨ ਕਿ ਇਹ

ਅਜਿਹਾ ਰਾਹ ਸੀ ਜਿਸ ਉੱਤੇ ਚੱਲਦਿਆਂ ਉਨ੍ਹਾਂ ਵੇਖਿਆ ਕਿ ਪੰਜਾਬ ਦੇ ਲਾਪਤਾ ਸਿੱਖਾਂ ਦਾ ਪੂਰਾ ਹਿਸਾਬ ਲਿਖਿਆ ਪਿਆ ਸੀ। ਇਹ ਸਭ ਮੌਤ ਦੇ ਨੰਗੇ ਨਾਚ ਦੀ ਕਹਾਣੀ ਸੀ, ਜਿਸ ਤਹਿਤ ਸਿੱਖਾਂ ਨੂੰ ਖਤਮ ਕਰਨ ਲਈ ਕਿਸੇ ਕਾਨੂੰਨ ਦੀ ਲੋੜ ਨਹੀਂ ਸੀ ਸਗੋਂ ਕਾਨੂੰਨ ਦੀਆਂ ਤਾਂ ਪੈਰ-ਪੈਰ ਉੱਤੇ ਧੱਜੀਆਂ ਉਡਾਈਆ ਜਾ ਰਹੀਆਂ ਸਨ। ਉਨ੍ਹਾਂ ਨੇ ਤਰਨਤਾਰਨ, ਪੱਟੀ ਤੇ ਦੁਰਗਿਆਨਾ ਮੰਦਰ ਦੇ ਸ਼ਮਸ਼ਾਨ ਘਾਟਾਂ ਵਿੱਚੋਂ ਇਸ ਅਰਸੇ ਦੌਰਾਨ ਲਾਵਾਰਸ ਕਹਿ ਕੇ ਮਾਰੇ-ਸਾੜੇ ਗਏ ਸਿੱਖਾਂ ਦਾ ਵੇਰਵਾ ਇਕੱਠਾ ਕਰ ਲਿਆ ਤੇ ਫਿਰ ਅੰਮ੍ਰਿਤਸਰ ਵਿੱਚ ਪ੍ਰੈਸ ਕਾਨਫਰੰਸ ਕਰ ਕੇ ਸਰਕਾਰ ਤੋਂ ਆਪਣੇ ਲਾਪਤਾ ਭਰਾਵਾਂ ਦਾ ਹਿਸਾਬ ਮੰਗ ਲਿਆ। ਹੁਣ ਸਰਕਾਰ ਦੇ ਹਿਸਾਬ ਨਾਲ ਤਾਂ ਇਹ ਅਣਹੋਣੀ ਹੀ ਸੀ ਕਿ ਕੋਈ ਉਸ ਕੋਲੋਂ ਕਿਸੇ ਤਰ੍ਹਾਂ ਦੀ ਜਵਾਬ-ਤਲਬੀ ਕਰਨ ਦੀ ਹਿਮਾਕਤ ਕਰੇ ਤੇ ਉਹ ਵੀ ਉਸ ਸਮੇਂ ਜਦੋਂ ਕਿ ਪੰਜਾਬ ਅੰਦਰ ਉੱਚੀ ਸਾਹ ਲੈਣ ਵਾਲੇ ਦਾ ਦਮ ਸਦਾ ਲਈ ਦਬਾ ਦਿੱਤਾ ਜਾਂਦਾ ਸੀ। ਸਰਦਾਰ ਜਸਵੰਤ ਸਿੰਘ ਨੇ ਉਨ੍ਹਾਂ ਪਰਵਾਰਾਂ ਨਾਲ ਆਪ ਰਾਬਤਾ ਕੀਤਾ ਜਿਨ੍ਹਾਂ ਦੇ ਘਰਾਂ ਦੇ ਜੀਅ ਪੁਲਸ ਨੇ ਲਾਪਤਾ ਕਰ ਦਿੱਤੇ ਸਨ। ਇਸ ਸਮੇਂ ਉਨ੍ਹਾਂ ਨੂੰ ਕਈ ਤਰ੍ਹਾਂ ਦੀਆਂ ਦਿੱਕਤਾਂ ਆਈਆਂ। ਹਕੂਮਤੀ ਜਬਰ ਦੇ ਲਿਤਾੜੇ ਲੋਕਾਂ ਨੂੰ ਇਨਸਾਫ ਦੀ ਕੋਈ ਆਸ ਹੀ ਨਹੀਂ ਸੀ ਤੇ ਪੁਲਸ ਦੀ ਦਹਿਸ਼ਤ ਕਾਰਨ ਉਹ ਬਹੁਤੀ ਵਾਰ ਸ. ਖਾਲੜਾ ਵੱਲੋਂ ਛੇੜੀ ਕਾਨੂੰਨੀ ਲੜਾਈ ਦਾ ਹਿੱਸਾ ਬਣਨ ਲਈ ਤਿਆਰ ਨਾ ਹੁੰਦੇ। ਕਈ ਪਰਵਾਰ ਅਜਿਹੇ ਸਨ ਜੋ ਇਹ ਮੰਨਣ ਲਈ ਤਿਆਰ ਹੀ ਨਹੀਂ ਸਨ ਕਿ ਪੁਲਸ ਵੱਲੋਂ ਚੁੱਕ ਕੇ ਲਾਪਤਾ ਕੀਤੇ ਜੀਅ ਹੁਣ ਇਸ ਦੁਨੀਆ ਵਿੱਚ ਨਹੀਂ ਰਹੇ। ਉਹ ਸ਼ਾਇਦ ਇਸੇ ਆਸ ਸਹਾਰੇ ਹੀ ਜਿੰਦਾ ਸਨ ਕਿ ਖਵਰੇ ਉਨ੍ਹਾਂ ਦੇ ਜੀਆਂ ਨੂੰ ਪੁਲਸ ਨੇ ਅਜੇ ਨਾ ਹੀ ਮਾਰਿਆ ਹੋਵੇ। ਇਹ ਪਰਵਾਰ ਸ. ਖਾਲੜਾ ਨੂੰ ਆਪਣੇ ਲਾਪਤਾ ਹੋਏ ਸਕੇ ਸਬੰਧੀਆਂ ਬਾਰੇ ਕੋਈ ਜਾਣਕਾਰੀ ਨਾ ਦਿੰਦੇ ਕਿ ਕਿਤੇ ਪੁਲਿਸ ਉਨ੍ਹਾਂ ਨੂੰ ਖਤਮ ਹੀ ਨਾ ਕਰ ਦੇਵੇ। ਪਰ ਸੱਚਾਈ ਇਹ ਹੈ ਕਿ ਇਹ ਸਿਰਫ ਇਨ੍ਹਾਂ ਪਰਵਾਰਾਂ ਦੇ ਮਨ ਨੂੰ ਢਾਰਸ ਦੇਣ ਵਾਲੀ ਗੱਲ ਹੀ ਸੀ ਕਿਉਂਕਿ ਪੁਲਸ ਨੇ ਚੁੱਕ ਕੇ ਲਾਪਤਾ ਕੀਤੇ ਸਿੱਖਾਂ ਨੂੰ ਪਹਿਲਾਂ ਹੀ ਮਾਰ ਕੇ ਤੇ ਲਾਵਾਰਸ ਲਾਸ਼ਾਂ ਕਹਿ ਕੇ ਸਾੜ ਦਿੱਤਾ ਸੀ। ਫਿਰ ਵੀ ਸ. ਖਾਲੜਾ ਨੇ ਕੁਝ ਪਰਿਵਾਰਾਂ ਨੂੰ ਪੁਲਸ ਖਿਲਾਫ ਅਦਾਲਤੀ ਕਾਰਵਾਈ ਕਰਨ ਲਈ ਰਜ਼ਾਮੰਦ ਕਰ ਲਿਆ ਪਰ ਇਸ ਸਮੇਂ ਤਾਂ ਅਦਾਲਤਾਂ ਵੀ ਅੱਖਾਂ ਉੱਤੇ ਪਰਦੇ ਪਾਈ, ਕੰਨਾ ਵਿੱਚ ਉਗਲਾਂ ਲਈ ਤੇ ਜੁਬਾਨ ਉੱਤੇ ਤਾਲਾ ਲਾਈ ਬੈਠੀਆਂ ਸਨ। ਮਨੁੱਖੀ ਹੱਕਾਂ ਦੇ ਇੰਨੀ ਵੱਡੀ ਪੱਧਰ ’ਤੇ ਹੋਏ ਘਾਣ ਬਾਰੇ ਉਹ ਬਿਲਕੁਲ ਨਹੀਂ ਸਨ ਬੋਲਦੀਆਂ। ਇਸ ਸਮੇਂ ਸ. ਜਸਵੰਤ ਸਿੰਘ ਖਾਲੜਾ ਨੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਰਿੱਟ ਪਾਈ ਕਿ ਪੁਲਸ ਵੱਲੋਂ ਲਾਪਤਾ ਕੀਤੇ ਲੋਕਾਂ ਬਾਰੇ ਸਾਨੂੰ ਜਾਣਕਾਰੀ ਦਿੱਤੀ ਜਾਵੇ। ਪਰ ਸੂਬੇ ਦੀ ਇਸ ਵੱਡੀ ਅਦਾਲਤ ਨੇ ਅੱਗੋਂ ਇਹ ਜਵਾਬ ਦਿੱਤਾ ਕਿ ਤੈਨੂੰ ਇਹ ਕੇਸ ਪਾਉਣ ਦਾ ਕੀ ਅਖ਼ਤਿਆਰ ਹੈ? ਜਿਨ੍ਹਾਂ ਪਰਵਾਰਾਂ ਦੇ ਜੀਅ ਲਾਪਤਾ ਹਨ ਉਹ ਆਪ ਸਾਡੇ ਕੋਲ ਆਉਣ ਅਸੀਂ ਜਾਣਕਾਰੀ ਦਿਆਂਗੇ। ਇਹ ਉਹੀ ਅਦਾਲਤਾਂ ਨੇ ਜੋ ਚਟਾਨਾਂ ਉੱਤੇ ਕਲੀ ਕਰ ਦੇਣ ਵਾਲੀਆਂ ਕੰਪਨੀਆਂ ਖਿਲਾਫ ਤਾਂ ਕਿਸੇ ਦੇ ਵੀ ਕਹਿਣ ਤੇ ਕਾਰਵਾਈ ਕਰ ਦਿੰਦੀਆਂ ਹਨ ਕਿ ਇਸ ਤਰ੍ਹਾਂ ਕਲੀ ਕਰਨ ਨਾਲ ਸੂਖਮ ਜੀਵ (ਅਜਿਹੇ ਕੀੜੇ-ਮਕੌੜੇ ਜੋ ਨੰਗੀ ਅੱਖ ਨਾਲ ਨਹੀਂ ਦਿਸਦੇ) ਮਰ ਜਾਂਦੇ ਹਨ, ਪਰ ਹਜਾਰਾਂ ਜਿਉਂਦੇ ਸਿੱਖਾਂ ਨੂੰ ਮਾਰ ਮੁਕਾਉਣ ਵਿਰੁੱਧ ਕਿਸੇ ਹੋਰ ਸਿੱਖ ਨੂੰ ਕੇਸ ਪਾਉਣ ਦਾ ਹੱਕ ਵੀ ਨਹੀਂ ਦੇਂਦੀਆਂ। ਖੈਰ! ਜਸਵੰਤ ਸਿੰਘ ਖਾਲੜਾ ਨੇ ਕੁਝ ਪਰਵਾਰਾਂ ਨੂੰ ਨਿੱਜੀ ਤੌਰ 'ਤੇ ਅਦਾਲਤ ਵਿੱਚ ਰਿੱਟਾਂ ਪਾਉਣ ਲਈ ਤਿਆਰ ਕਰ ਲਿਆ। ਇਸ ਸਭ ਕਾਸੇ ਨਾਲ ਉਹ ਬਘਿਆੜ ਮੱਚ ਉੱਠੇ ਜਿਨ੍ਹਾਂ ਨੇ ਸਿੱਖਾਂ ਦਾ ਖੂਨ ਪੀਤਾ ਸੀ ਕਿ ਇੰਝ ਤਾਂ ਉਨ੍ਹਾਂ ਦੀ ਸਾਰੀ ਕਰਤੂਤ ਦੁਨੀਆ ਸਾਹਮਣੇ ਨੰਗੀ ਹੋ ਜਾਵੇਗੀ।

ਮਾਰਚ 1995 ਵਿੱਚ ਸ. ਜਸਵੰਤ ਸਿੰਘ ਖਾਲੜਾ ਲਾਵਾਰਸ ਲਾਸ਼ਾਂ ਦੇ ਮਸਲੇ ਬਾਰੇ ਦੁਨੀਆਂ ਦੇ ਲੋਕਾਂ ਨੂੰ ਦੱਸਣ ਲਈ ਚੁੱਪ-ਚਪੀਤੇ ਕੈਨੇਡਾ, ਅਮਰੀਕਾ ਅਤੇ ਇੰਗਲੈਂਡ ਦੇ ਦੌਰੇ ਉੱਤੇ ਚਲੇ ਗਏ ਜਿੱਥੇ ਉਨ੍ਹਾਂ ਲਾਵਾਰਸ ਲਾਸ਼ਾਂ ਸਬੰਧੀ ਇਕੱਠੇ ਕੀਤੇ ਸਾਰੇ ਵੇਰਵੇ ਤੇ ਸਬੂਤ ਦੁਨੀਆ ਦੇ ਲੋਕਾਂ ਤੇ ਕੈਨੇਡਾ ਦੀ ਸਰਕਾਰ ਤੇ ਪਾਰਲੀਮੈਂਟ ਸਾਹਮਣੇ ਰੱਖ ਦਿੱਤੇ। ਜਦੋਂ ਜਸਵੰਤ ਸਿੰਘ ਨੇ ਦੁਨੀਆ ਪੱਧਰ 'ਤੇ ਕਿਹਾ ਕਿ ਸਾਨੂੰ ਤਾਂ ਪੱਚੀ ਹਜ਼ਾਰ ਦਾ ਹਿਸਾਬ ਚਾਹੀਦਾ ਹੈ ਤਾਂ ਅੱਗੋਂ ਹੰਕਾਰ ਵਿੱਚ ਅੰਨ੍ਹੀ ਹਿੰਦ ਹਕੂਮਤ ਤੇ ਇਸ ਦੇ ਕਰਿੰਦਿਆਂ ਨੇ ਇਹ ਜਵਾਬ ਦਿੱਤਾ ਕਿ ਜੇ ਅਸੀਂ ਪੱਚੀ ਹਜ਼ਾਰ ਦਾ ਹਿਸਾਬ ਦੇ ਸਕਦੇ ਹਾਂ ਤਾਂ ਪੱਚੀ ਹਜ਼ਾਰ ਇੱਕ ਦਾ ਹਿਸਾਬ ਵੀ ਦੇ ਸਕਦੇ ਹਾਂ।

26 ਜੁਲਾਈ 1995 ਨੂੰ ਵਿਦੇਸ਼ੋਂ ਪਰਤ ਆਉਣ ਤੋਂ ਬਾਅਦ ਸ. ਜਸਵੰਤ ਸਿੰਘ ਨੇ ਆਪਣੇ ਕਾਰਜ ਨੂੰ ਹੋਰ ਵੀ ਸ਼ਿੱਦਤ ਨਾਲ ਜਾਰੀ ਰੱਖਿਆ ਤੇ ਉਨ੍ਹਾਂ ਨੂੰ ਧਮਕੀਆਂ ਆਉਣੀਆਂ ਸ਼ੁਰੂ ਹੋ ਗਈਆਂ। ਜਿਆਦਾਤਰ ਉਨ੍ਹਾਂ ਦੇ ਘਰ ਗੁਮਨਾਮ ਫੋਨ ਆਉਂਦੇ ਜਿਸਨੂੰ ਕਰਨ ਵਾਲੇ ਜਸਵੰਤ ਸਿੰਘ ਨੂੰ ਇਸ ਲਾਸ਼ਾਂ ਵਾਲੇ ਮਸਲੇ ਤੋਂ ਪਿੱਛੇ ਹਟ ਜਾਣ ਲਈ ਕਹਿੰਦੇ। ਬੀਬੀ ਪਰਮਜੀਤ ਕੌਰ ਦੱਸਦੇ ਹਨ ਕਿ ਇੱਕ-ਦੋ ਵਾਰ ਤਾਂ ਖਾਲੜਾ ਸਾਹਿਬ ਨੇ ਸੋਚਿਆ ਕਿ ਘਰ ਦਾ ਫੋਨ ਹੀ ਕਟਵਾ ਦਈਏ ਪਰ ਫੋਨ ਦੀ ਉਨ੍ਹਾਂ ਦਿਨਾਂ ਵਿੱਚ ਬਹੁਤ ਸਖ਼ਤ ਲੋੜ ਸੀ। ਪੁਲਸ ਵਾਲਿਆਂ ਵਿਰੁੱਧ ਕੇਸ ਦਰਜ ਕਰਵਾਉਣ ਵਾਲੇ ਪਰਵਾਰਾਂ ਖਿਲਾਫ ਸਖਤੀ ਹੋਰ ਵਧਣ ਲੱਗੀ ਤਾਂ ਉਨ੍ਹਾਂ (ਸ. ਖਾਲੜਾ ਨੇ) ਆਪਣੇ ਛੋਟੇ ਕਾਰਡ ਛਪਵਾ ਲਏ ਤੇ ਉਹ ਜਿਸ ਪਰਵਾਰ ਦਾ ਕੇਸ ਤਿਆਰ ਕਰਕੇ ਅਦਾਲਤ ਵਿੱਚ ਭੇਜਦੇ ਉਨ੍ਹਾਂ ਨੂੰ ਆਪਣੇ ਕਾਰਡ ਦੇ ਦਿੰਦੇ ਕਿ ਜੇਕਰ ਕਦੇ ਕੋਈ ਤੁਹਾਨੂੰ ਪਰੇਸ਼ਾਨ ਕਰੇ ਤਾਂ ਤੁਸੀਂ ਮੇਰਾ ਕਾਰਡ ਉਸ ਨੂੰ ਦੇ ਕੇ ਮੇਰੇ ਬਾਰੇ ਦੱਸ ਦਿਓ। ਇਸ ਨਾਲ ਪੁਲਸ ਵਾਲੇ ਹੋਰ ਵੀ ਖਿਝਣ ਲੱਗੇ। ਤਰਨਤਾਰਨ ਦੇ ਇਲਾਕੇ ਵਿੱਚ ਅਨੇਕਾਂ ਸਿੱਖਾਂ ਨੂੰ ਕਤਲ ਕਰਨ ਵਾਲੇ ਕਸਾਈ ਐਸ. ਐਸ. ਪੀ ਅਜੀਤ ਸੰਧੂ ਨੂੰ ਰੋਪੜ ਤੋਂ ਮੁੜ ਤਰਨਤਾਰਨ ਲੈ ਆਂਦਾ ਗਿਆ ਤੇ ਉਸ ਨਾਲ ਉਸ ਦਾ ਕਾਤਲਾਂ ਦਾ ਗੈਂਗ ਵੀ ਆ ਗਿਆ। ਅਜੀਤ ਸੰਧੂ ਖਿਲਾਫ ਇਸ ਸਮੇਂ ਦੌਰਾਨ 40 ਦੇ ਕਰੀਬ ਪਰਵਾਰਾਂ ਵੱਲੋਂ ਮੁਕਦਮੇ ਦਰਜ ਕਰਵਾ ਦਿੱਤੇ ਗਏ ਸਨ।

ਇਸੇ ਦੌਰਾਨ ਭਾਈ ਦਿਲਾਵਰ ਸਿੰਘ ਨੇ 31 ਅਗਸਤ 1995 ਨੂੰ ਆਪਾ ਵਾਰ ਕੇ ਪੰਜਾਬ ਦੀ ਧਰਤੀ ਨੂੰ ਮੁੱਖ ਮੰਤਰੀ ਬੇਅੰਤ ਸਿੰਘ ਦੀ ਬੋਝ ਭਰੀ ਹੋਂਦ ਤੋਂ ਖਲਾਸੀ ਦਿਵਾ ਦਿੱਤੀ। ਮੁੱਖ-ਮੰਤਰੀ ਦਾ ਮਾਰਿਆ ਜਾਣਾ ਵੱਡੀ ਘਟਨਾ ਸੀ ਜਿਸ ਦਾ ਸਹਾਰਾ ਲੈ ਕੇ ਇਸੇ ਰੌਲੇ-ਗੌਲੇ ਵਿੱਚ ਪੁਲਸ ਵਾਲਿਆਂ ਨੇ ਸ. ਜਸਵੰਤ ਸਿੰਘ ਖਾਲੜਾ ਨੂੰ ਖਤਮ ਕਰਨ ਦਾ ਮਨਸੂਬਾ ਘੜ ਲਿਆ ਤੇ ਸਰਕਾਰ ਵੱਲੋਂ ਪਤਾਂ ਪਹਿਲਾਂ ਹੀ ਪੁਲਸ ਨੂੰ ਕਿਸੇ ਵੀ ਸਿੱਖ ਨੂੰ ਮਾਰ ਮੁਕਾਉਣ ਦੀ ਪੂਰੀ ਖੁੱਲ੍ਹ ਸੀ। ੫ ਸਤੰਬਰ ਨੂੰ ਪੁਲਸ ਨੇ ਸਵੇਰੇ ਪਿੰਡ ਖਾਲੜਾ ਦੇ ਗੁਰਦੁਆਰਾ ਸਾਹਿਬ ਨੂੰ ਵੀ ਘੇਰਾ ਪਾਇਆ ਪਰ ਬਾਅਦ ਵਿੱਚ ਘੇਰਾ ਹਟਾ ਲਿਆ। ਸ. ਜਸਵੰਤ ਸਿੰਘ ਉਸ ਦਿਨ ਸ਼ਾਮ ਨੂੰ ਪੱਟੀ ਵੱਲ ਦੀ ਹੋ ਕੇ ਆਪਣੇ ਕਬੀਰ ਪਾਰਕ ਵਾਲੇ ਘਰ ਆ ਗਏ। ਇੱਧਰ ਕਬੀਰ ਪਾਰਕ ਵਾਲੇ ਪਾਸੇ ਪੁਲਸ ਵੱਲੋਂ ਹਿਲਜੁਲ ਕਾਫੀ ਵਧਾ ਦਿੱਤੀ ਗਈ ਸੀ। ਸਾਦੇ ਕੱਪੜਿਆਂ ਵਿੱਚ ਪੁਲਸ ਤੇ ਸੂਹੀਆ ਏਜੰਸੀਆਂ ਵਾਲੇ ਕਬੀਰ ਪਾਰਕ ਦੇ ਚੱਪੇ-ਚੱਪੇ ਉਤੇ ਤਾਇਨਾਤ ਸਨ। ਸ. ਖਾਲੜਾ ਤੇ ਉਨ੍ਹਾਂ ਦੇ ਘਰ ਦੇ ਜੀਆਂ ਦੇ ਆਉਣ-ਜਾਣ 'ਤੇ ਨਜਰ ਰੱਖੀ ਜਾ ਰਹੀ ਸੀ। ਸ. ਖਾਲੜਾ ਨੂੰ ਕਈਆਂ ਨੇ ਸਲਾਹ ਦਿੱਤੀ ਕਿ ਤੁਸੀਂ ਕੁਝ ਦਿਨ ਲੁਕ-ਛਿਪ ਦੇ ਦਿਨ ਕੱਟੀ ਕਰ ਲਵੋ ਤੇ ਮਾਹੌਲ ਕੁਝ 'ਠੀਕ' ਹੋ ਲੈਣ ਦਿਓ ਪਰ ਉਹ ਨੇਕ-ਦਿਲ ਆਪਣੇ ਇਰਾਦੇ 'ਤੇ ਦ੍ਰਿੜ ਸੀ। ਇੰਝ ਲੱਗਦਾ ਹੈ ਕਿ ਇਸ ਸਮੇਂ ਤੱਕ ਸ. ਜਸਵੰਤ ਸਿੰਘ ਖਾਲੜਾ ਨੂੰ ਇਹ ਅਹਿਸਾਸ ਹੋ ਚੁੱਕਾ ਸੀ ਕਿ ਹੁਣ ਸ਼ਹਾਦਤ ਦੀ ਦਾਤ ਹਾਸਲ ਕਰਨ ਦਾ ਸਮਾਂ ਨੇੜੇ ਹੈ। 6 ਸਤੰਬਰ 1995 ਦਾ ਦਿਨ ਸ. ਜਸਵੰਤ ਸਿੰਘ ਖਾਲੜਾ ਤੇ ਪਰਵਾਰ ਲਈ ਆਮ ਵਾਂਗ ਹੀ ਚੜ੍ਹਿਆ। ਮਾਹੌਲ ਬੇਸ਼ੱਕ ਤਣਾਅ ਵਾਲਾ ਸੀ ਪਰ ਉਹ ਆਪਣੇ ਸੁਭਾਅ ਮੁਤਾਬਿਕ ਸਹਿਜ ਵਿੱਚ ਹੀ ਵਿਚਰ ਰਹੇ ਸਨ। ਉਸ ਦਿਨ ਉਹ ਨਿੱਤ ਵਾਂਗ ਸੈਰ ਕਰਨ ਲਈ ਵੀ ਗਏ ਤੇ ਫਿਰ ਅੱਠ ਵਜੇ ਦੇ ਕਰੀਬ ਆਪਣੇ ਕਿਸੇ ਰਿਸ਼ਤੇਦਾਰ ਨੂੰ ਬੱਸ ਚੜ੍ਹਾ ਕੇ ਆਏ। ਉਨ੍ਹਾਂ ਘਰ ਦੇ ਬਾਹਰ ਲੱਗੇ ਬੂਟਿਆਂ ਨੂੰ ਬੜੀ ਸਹਿਜਤਾ ਨਾਲ ਪਾਣੀ ਦਿੱਤਾ। ਬੀਬੀ ਪਰਮਜੀਤ ਕੌਰ ਯਾਦ ਕਰਦੇ ਹਨ ਕਿ ਉਂਝ ਉਹ ਬਾਹਰ ਬੂਟਿਆਂ ਨੂੰ ਪਾਣੀ ਦੇਣਾ ਛੱਡ ਕੇ ਇੱਕ ਦਮ ਮੇਰੇ ਕੋਲ ਆਏ ਤੇ ਕਹਿਣ ਲੱਗੇ ਕਿ 'ਤੂੰ ਬੱਚੇ ਤਾਂ ਪੜ੍ਹਾ ਲਵੇਂਗੀ ਨਾ?' ਬੀਬੀ ਨੇ ਸੋਚਿਆ ਕਿ ਜਿਵੇਂ ਆਪਾਂ ਆਮ ਹੀ ਪੁੱਛ ਲਈਦਾ ਹੈ ਇਸੇ ਤਰ੍ਹਾਂ ਪੁੱਛ ਰਹੇ ਹਨ ਤੇ ਜਵਾਬ ਦਿੱਤਾ ਕਿ 'ਹਾਂ! ਅੱਗੇ ਵੀ ਤਾਂ ਮੈਂ ਪੜ੍ਹਾ ਹੀ ਦੇਨੀ ਆ' ਤੇ ਇਸ ਬਾਰੇ ਹੋਰ ਕੋਈ ਗੱਲ ਨਾ ਹੋਈ। ਦਸ ਕੁ ਵਜੇ ਦੇ ਕਰੀਬ ਬੀਬੀ ਪਰਮਜੀਤ ਕੌਰ ਯੂਨੀਵਰਸਿਟੀ ਆਪਣੀ ਨੌਕਰੀ ਨੂੰ ਚਲੇ ਗਏ, ਉਸ ਸਮੇਂ ਸ. ਖਾਲੜਾ ਘਰ ਦੇ ਬਾਹਰ ਆਪਣੀ ਕਾਰ ਧੋ ਰਹੇ ਸਨ। ਬੱਸ ਕੁਝ ਪਲਾਂ ਬਾਅਦ ਹੀ ਸ. ਖਾਲੜਾ ਨੂੰ ਚਿੱਟੇ ਦਿਨ ਪੁਲਸ ਵਾਲੇ ਉਨ੍ਹਾਂ ਦੇ ਘਰੋਂ ਚੁੱਕ ਕੇ ਲੈ ਗਏ ਜਿਸ ਤੋਂ ਬਾਅਦ ਉਨ੍ਹਾਂ

ਦਾ ਕੁਝ ਪਤਾ ਨਾ ਲੱਗਾ। ਉਨ੍ਹਾਂ ਦੇ ਕਿਸੇ ਗੁਆਂਢੀ ਨੇ ਉਸ ਗੱਡੀ ਦਾ ਨੰਬਰ ਵੀ ਦੇਖ ਲਿਆ ਸੀ ਜਿਸ ਵਿੱਚ ਸ. ਖਾਲੜਾ ਨੂੰ ਪੁਲਸ ਵੱਲੋਂ ਚੁੱਕਿਆ ਗਿਆ ਸੀ, ਪਰ ਉਹ ਨੰਬਰ ਗਲਤ ਨਿਕਲਿਆ। ਬੀਬੀ ਪਰਮਜੀਤ ਕੌਰ ਨੇ ਦੱਸਿਆ ਕਿ ਉਨ੍ਹਾਂ ਆਪਣੇ ਦਫਤਰ ਜਾ ਕੇ ਅਜੇ ਸਮਾਨ ਹੀ ਰੱਖਿਆ ਸੀ ਕਿ ਉਨ੍ਹਾਂ ਨੂੰ ਮਗਰੇ ਫੋਨ ਚਲਾ ਗਿਆ ਕਿ ਇਹ ਭਾਣਾ ਵਾਪਰ ਗਿਆ ਹੈ। ਜਦੋਂ ਉਹ ਵਾਪਸ ਆਏ ਤਾਂ ਕਾਰ ਕੋਲ ਪਈ ਪਾਈਪ ਵਿੱਚੋਂ ਪਾਣੀ ਲਗਾਤਾਰ ਵਗੀ ਜਾ ਰਿਹਾ ਸੀ ਜਿਸ ਨਾਲ ਖਾਲੜਾ ਸਹਿਬ ਆਪਣੀ ਕਾਰ ਸਾਫ ਕਰ ਰਹੇ ਸਨ।

ਬੀਬੀ ਪਰਮਜੀਤ ਕੌਰ ਨੇ ਦਸਿਆ ਕਿ ਉਸ ਦਿਨ ਦੁਪਹਿਰੇ ਤਕਰੀਬਨ ਇੱਕ ਕੁ ਵਜੇ ਉਨ੍ਹਾਂ ਦੇ ਘਰ ਇੱਕ ਫੋਨ ਆਇਆ ਸੀ ਤੇ ਫੋਨ ਵਾਲੇ ਨੇ ਪੁੱਛਿਆ ਕਿ ਖਾਲੜਾ ਸਾਹਿਬ ਕਿੱਥੇ ਹਨ? ਜਦੋਂ ਬੀਬੀ ਨੇ ਦੱਸਿਆ ਕਿ ਖਾਲੜਾ ਸਾਹਿਬ ਨੂੰ ਪੁਲਸ ਚੁੱਕ ਕੇ ਲੈ ਗਈ ਹੈ ਤਾਂ ਉਹ (ਫੋਨ ਕਰਨ ਵਾਲਾ) ਬਹੁਤ ਜੋਰ ਨਾਲ ਹੱਸਿਆ ਤੇ ਫਿਰ ਫੋਨ ਕੱਟ ਦਿੱਤਾ।

ਪਰਵਾਰ ਨੇ ਬਥੇਰੀ ਕੋਸ਼ਿਸ਼ ਕੀਤੀ ਕਿ ਜਸਵੰਤ ਸਿੰਘ ਖਾਲੜਾ ਦਾ ਕੋਈ ਥਹੁ-ਪਤਾ ਲੱਗ ਜਾਵੇ ਪਰ ਜਿਨ੍ਹਾਂ ਕੋਲ ਤੁਸੀਂ ਸ਼ਿਕਾਇਤ ਕਰ ਸਕਦੇ ਹੋ ਉਨ੍ਹਾਂ ਆਪ ਹੀ ਤਾਂ ਇਹ ਸਭ ਕੁਝ ਕੀਤਾ ਸੀ ਤਾਂ ਇਸ ਸਮੇਂ ਇਨ੍ਹਾਂ ਦੀ ਬਾਂਹ ਕੌਣ ਫੜਦਾ? ਉਂਝ ਪਰਵਾਰ ਨੇ ਇਸ ਮੁਲਕ ਦੀ ਸਭ ਤੋਂ ਵੱਡੀ ਅਦਾਲਤ ਵਿੱਚ ਜਸਵੰਤ ਸਿੰਘ ਦੇ ਪੁਲਸ ਵੱਲੋਂ ਚੁੱਕੇ ਜਾਣ ਦੀ ਖਬਰ ਕਰ ਦਿੱਤੀ। ਸਵੱਬ ਹੀ ਕਹਿ ਲਵੋ ਕਿ ਇਹ ਕੇਸ ਇੱਕ ਸਿੱਖ ਜੱਜ ਜਸਟਿਸ ਕੁਲਦੀਪ ਸਿੰਘ ਕੋਲ ਚਲਾ ਗਿਆ ਜਿਨ੍ਹਾਂ ਨੂੰ ਕੁਝ ਸਮਾਂ ਪਹਿਲਾਂ ਹੀ ਸ. ਖਾਲੜਾ ਸ੍ਰੀ ਅੰਮ੍ਰਿਤਸਰ ਵਿਖੇ ਮਿਲੇ ਸਨ ਤੇ ਲਾਵਾਰਸ ਲਾਸ਼ਾਂ ਦੇ ਮਸਲੇ ਬਾਰੇ ਜਾਣਕਾਰੀ ਦਿੱਤੀ ਸੀ। ਜਸਟਿਸ ਕੁਲਦੀਪ ਸਿੰਘ ਨੇ ਇਸ ਕੇਸ ਵਿੱਚ ਜੋ ਸੰਭਵ ਸੀ ਕੀਤਾ ਤੇ ਇਹ ਕੇਸ ਸੀ.ਬੀ. ਆਈ (ਭਾਰਤ ਦੀ ਕੇਂਦਰੀ ਜਾਂਚ ਏਜੰਸੀ) ਕੋਲ ਚਲਾ ਗਿਆ। ਪੁਲਸ ਵਾਲਿਆਂ ਨੇ ਇਸ ਕੇਸ ਨੂੰ ਲਮਕਾਉਣ ਦਾ ਹਰ ਹਰਬਾ ਵਰਤਿਆ। ਪਹਿਲਾਂ ਤਾਂ ਪੁਲਸ ਵਾਲਿਆਂ ਨੇ ਹਲਫਨਾਮੇ ਦੇ ਦਿੱਤੇ ਕਿ ਜਸਵੰਤ ਸਿੰਘ ਪੰਜਾਬ ਪੁਲਸ ਨੂੰ ਕਿਸੇ ਕੇਸ ਵਿੱਚ ਲੋੜੀਂਦਾ ਨਹੀਂ ਹੈ। ਫਿਰ ਜਦੋਂ ਪੁਲਸ ਵੱਲੋਂ ਸ. ਖਾਲੜਾ ਨੂੰ ਚੁੱਕੇ ਜਾਣ ਦੇ ਸਬੂਤ ਸਾਹਮਣੇ ਆ ਗਏ ਤੇ ਅਦਾਲਤ ਨੇ ਇਸ ਕੇਸ ਦੀ ਐਫ. ਆਈ. ਆਰ ਦਰਜ ਕਰਨ ਲਈ ਕਹਿ ਦਿੱਤਾ ਤਾਂ ਐਫ. ਆਈ ਆਰ ਵਿੱਚ 'ਪੁਲਸ' ਦਾ ਜਿਕਰ ਹੀ ਨਾ ਕੀਤਾ ਗਿਆ। ਬੀਬੀ ਪਰਮਜੀਤ ਕੌਰ ਖਾਲੜਾ ਤੇ ਸ. ਜਸਵੰਤ ਸਿੰਘ ਖਾਲੜਾ ਦੇ ਸਾਥੀਆਂ ਨੇ ਜਿਸ ਦ੍ਰਿੜਤਾ ਤੇ ਦਲੇਰੀ ਨਾਲ ਉਨ੍ਹਾਂ ਨੂੰ ਲਾਪਤਾ ਕਰਕੇ ਸ਼ਹੀਦ ਕੀਤੇ ਜਾਣ ਦਾ ਕੇਸ ਅਦਾਲਤ ਵਿੱਚ ਲੜਿਆ ਉਹ ਇੱਕ ਵੱਖਰੇ ਹੀ ਸੰਘਰਸ਼ ਦੀ ਕਹਾਣੀ ਹੈ। ਖੈਰ! ਇਸ ਕੇਸ ਵਿੱਚ ਮੁੱਖ ਦੋਸ਼ੀ ਮੰਨੇ ਜਾਂਦੇ ਪੰਜਾਬ ਦੇ ਜਾਲਮ ਪੁਲਸ ਮੁਖੀ ਕੇ. ਪੀ. ਐਸ ਗਿੱਲ ਖਿਲਾਫ ਤਾਂ ਸੀ. ਬੀ. ਆਈ ਨੇ ਮੁਕਦਮਾ ਹੀ ਨਾ ਚਲਾਇਆ (ਇਹ ਕੇਸ ਸੀ. ਬੀ. ਆਈ ਬਨਾਮ ਸਰਕਾਰ ਹੀ ਲੜਿਆ ਗਿਆ ਹੈ) ਤੇ ਦੋ ਦੋਸ਼ੀਆਂ ਅਜੀਤ ਸੰਧੂ (ਜ਼ਿਲ੍ਹਾ ਪੁਲਸ ਮੁਖੀ) ਤੇ ਅਸ਼ੋਕ ਕੁਮਾਰ (ਡੀ. ਐਸ. ਪੀ) ਦੀ ਮੁਕਦਮੇ ਦੌਰਾਨ ਮੌਤ ਹੋ ਗਈ, ਜਿਨ੍ਹਾਂ ਵਿੱਚੋਂ ਅਜੀਤ ਸੰਧੂ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਸ ਨੇ ਰੇਲ ਗੱਡੀ ਹੇਠਾਂ ਆ ਕੇ ਆਤਮ ਹੱਤਿਆ ਕਰ ਲਈ ਪਰ ਇਹ ਵੀ ਕਿਹਾ ਜਾਂਦਾ ਹੈ ਕਿ ਉਸ ਨੂੰ ਸਰਕਾਰ ਨੇ ਆਪ ਹੀ ਖਤਮ ਕਰਵਾ ਦਿੱਤਾ ਸੀ, ਕਿਉਂਕਿ ਉਹ ਪੰਜਾਬ ਅੰਦਰ ਸਰਕਾਰੀ ਸ਼ਹਿ ਨਾਲ ਕੀਤੇ ਸਿੱਖਾਂ ਦੇ ਕਤਲੇਆਮ ਬਾਰੇ ਬਹੁਤ ਕੁਝ ਜਾਣਦਾ ਸੀ ਤੇ ਇਸ ਬਾਰੇ ਵੱਡੇ ਭੇਦ ਖੋਲ੍ਹ ਸਕਦਾ ਸੀ। ਇਸ ਬਾਰੇ ਬਹੁਤ ਘੱਟ ਆਸਾਰ ਹਨ ਕਿ ਸੱਚਾਈ ਕਦੇ ਸਾਹਮਣੇ ਆ ਸਕੇਗੀ। ਬਾਕੀ ਮੁਲਜਮਾਂ ਵਿੱਚੋਂ ਰਸ਼ਪਾਲ ਸਿੰਘ (ਐਸ. ਐਚ. ਓ, ਕੰਗ ਚੌਂਕੀ) ਨੂੰ ਹੇਠਲੀ ਅਦਾਲਤ ਨੇ ਬਰੀ ਕਰ ਦਿੱਤਾ ਸੀ ਤੇ ਅਮਰਜੀਤ ਸਿੰਘ (ਏ. ਐਸ. ਆਈ, ਕੰਗ ਚੌਂਕੀ) ਨੂੰ ਹੇਠਲੀ ਅਦਾਲਤ ਨੇ ਉਮਰ ਕੈਦ ਦੀ ਸਜਾ ਸੁਣਾਈ ਸੀ ਪਰ ਵੱਡੀ ਅਦਾਲਤ ਨੇ ਬਰੀ ਕਰ ਦਿੱਤਾ ਹੈ। ਇਨ੍ਹਾਂ ਦੋਹਾਂ ਨੂੰ ਦੋਸ਼ੀ ਕਰਾਰ ਦੇਣ ਤੇ ਕੇ. ਪੀ. ਐਸ ਗਿੱਲ ਵਿਰੁੱਧ ਮੁਕਦਮਾ ਚਲਾਉਣ ਲਈ ਹਾਈ ਕੋਰਟ ਵਿੱਚ ਪਾਈ ਗਈ ਅਪੀਲ ਦਾ ਅਜੇ ਫੈਸਲਾ ਨਹੀਂ ਹੋਇਆ। ਬਾਕੀਆਂ ਵਿੱਚੋਂ ਜਸਪਾਲ ਸਿੰਘ (ਤਤਕਾਲੀ ਡੀ. ਐਸ. ਪੀ ਤਰਨਤਾਰਨ) ਨੂੰ ਉਮਰ ਕੈਦ ਦੀ ਸਜਾ ਹੋਈ ਹੈ ਤੇ ਸਰਿੰਦਰਪਾਲ ਸਿੰਘ (ਐਸ. ਐਚ. ਓ, ਸਰਹਾਲੀ) ਸਤਨਾਮ ਸਿੰਘ (ਐਸ. ਐਚ ਓ, ਝਬਾਲ) ਜਸਬੀਰ ਸਿੰਘ (ਐਸ. ਐਚ. ਓ, ਮਾਨੋਚਾਹਲ) ਤੇ ਪਿਰਥੀਪਾਲ ਸਿੰਘ (ਸਿਪਾਹੀ, ਮਾਨੋਚਾਹਲ) ਨੂੰ ਹੇਠਲੀ ਅਦਾਲਤ ਨੇ ਸੱਤ-ਸੱਤ ਸਾਲ ਦੀ ਕੈਦ ਦੀ ਸਜਾ ਸੁਣਾਈ ਸੀ ਜਿਸ ਨੂੰ ਹਾਈ ਕੋਰਟ ਨੇ ਵਧਾ ਕੇ ਉਮਰ ਕੈਦ ਵਿੱਚ ਤਬਦੀਲ ਕਰ ਦਿੱਤਾ ਹੈ।

ਬੀਬੀ ਪਰਮਜੀਤ ਕੌਰ ਯਾਦ ਕਰਦੇ ਹਨ ਕਿ ਉਹ ਦਿਨ ਸਾਡੇ ਲਈ ਬਹੁਤ ਭਾਰੇ ਸਨ ਜਦੋਂ ਖਾਲੜਾ ਸਾਹਿਬ ਨੂੰ ਪੁਲਸ ਨੇ ਲਾਪਤਾ ਕਰ ਦਿੱਤਾ ਸੀ ਅਤੇ ਅਸੀਂ ਉਨ੍ਹਾਂ ਦੀ ਭਾਲ ਕਰ ਰਹੇ ਸਾਂ ਪਰ ਸਾਡੇ ਹੱਥ ਪੱਲੇ ਕੁਝ ਵੀ ਨਹੀਂ ਸੀ ਲੱਗ ਰਿਹਾ। ਉਹ ਕਹਿੰਦੇ ਹਨ ਕਿ ਸ਼ੁਰੂ ਵਿੱਚ ਸਾਨੂੰ ਇਹ ਲੱਗਦਾ ਸੀ ਕਿ ਪੁਲਸ ਖਾਲੜਾ ਸਾਹਿਬ 'ਤੇ ਕੋਈ ਕੇਸ ਪਾ ਕੇ ਉਨ੍ਹਾਂ ਨੂੰ ਪੇਸ਼ ਕਰ ਦੇਵੇਗੀ ਪਰ ਅੱਜ ਅਸੀਂ ਸੋਚਦੇ ਹਾਂ ਕਿ ਉਨ੍ਹਾਂ ਇੰਝ ਕਦੀ ਵੀ ਨਹੀਂ ਸੀ ਕਰਨਾ। ਅੱਜ ਵੀ ਜਦੋਂ ਪਰਵਾਰ ਵਾਲੇ ਇਸ ਸਮੇਂ ਦਾ ਜਿਕਰ ਕਰਦੇ ਤਾਂ ਸੁਣਨ ਵਾਲੇ ਦੇ ਮਨ ਅੰਦਰ ਰੁੱਗ ਭਰਦਾ ਹੈ। ਪਰਵਾਰ ਵਾਲੇ ਤਕਰੀਬਨ ਤਿੰਨ ਸਾਲ ਤੱਕ ਸ. ਖਾਲੜਾ ਨੂੰ ਲੱਭਣ ਲਈ ਹਰ ਹੀਲਾ ਵਰਤਦੇ ਰਹੇ। ਇਸ ਸਮੇਂ ਦੌਰਾਨ ਉਨ੍ਹਾਂ ਤੱਕ ਕਈ ਤਰ੍ਹਾਂ ਦੀਆਂ ਗੱਲਾਂ ਆਉਂਦੀਆਂ। ਖਾਸ ਕਰਕੇ ਪੁਲਸ ਵਾਲਿਆਂ ਦੀ ਇਹ ਕੋਸ਼ਿਸ਼ ਸੀ ਕਿ ਪਰਵਾਰ ਵਾਲੇ ਕਿਸੇ ਤਰ੍ਹਾਂ ਇਹ ਬਿਆਨ ਦੇ ਦੇਣ ਕਿ ਸ. ਜਸਵੰਤ ਸਿੰਘ ਨੂੰ ਪੁਲਸ ਨੇ ਨਹੀਂ ਚੁੱਕਿਆ ਪਰ ਪਰਵਾਰ ਨੇ ਆਪਣੀ ਲੜਾਈ ਤੇ ਸ. ਖਾਲੜਾ ਦੀ ਭਾਲ ਪੂਰੀ ਸ਼ਿੱਦਤ ਨਾਲ ਜਾਰੀ ਰੱਖੀ। ਫਿਰ ਪਰਵਾਰ ਵਾਲਿਆਂ ਨੂੰ ਮਹਿਸੂਸ ਹੋਣ ਲੱਗ ਗਿਆ ਕਿ ਸ. ਖਾਲੜਾ ਉਸੇ ਸ਼ਹਾਦਤ ਦੀ ਦਾਤ ਨੂੰ ਹਾਸਿਲ ਕਰ ਗਏ ਹਨ ਜਿਸ ਨੂੰ ਉਹ ਗੁਰੂ ਵੱਲੋਂ ਬਖਸ਼ੀਆਂ ਜਾਂਦੀਆਂ ਦਾਤਾਂ ਵਿੱਚੋਂ ਸਭ ਤੋਂ ਵੱਡੀ ਦਾਤ ਮੰਨਦੇ ਸਨ ਤੇ ਇਸ ਪ੍ਰਾਪਤ ਕਰਨ ਦੀ ਤਾਂਘ ਰੱਖਣ ਦਾ ਜਿਕਰ ਉਨ੍ਹਾਂ ਆਪਣੀ ਇੱਕ ਤਕਰੀਰ ਵਿੱਚ ਵੀ ਕੀਤਾ ਸੀ।

ਬੀਬੀ ਪਰਮਜੀਤ ਕੌਰ ਦਾ ਕਹਿਣਾ ਹੈ ਕਿ ਕਈ ਵਾਰ ਸਾਨੂੰ ਗੱਲਾਂ ਦੇ ਮਤਲਬ ਸਮਾਂ ਬੀਤ ਜਾਣ ਤੋਂ ਬਾਅਦ ਸਮਝ ਆਉਂਦੇ ਹਨ ਤੇ ਪਹਿਲਾਂ ਅਸੀਂ ਇਸ ਵੱਲ ਧਿਆਨ ਨਹੀਂ ਦੇਂਦੇ। ਉਹ ਯਾਦ ਕਰਦੇ ਹਨ ਕਿ ਜਦੋਂ ਉਨ੍ਹਾਂ ਕਬੀਰ ਪਾਰਕ ਵਿੱਚ ਘਰ ਬਣਾਇਆ ਸੀ ਤੇ ਅਸੀਂ ਤਾਂ ਬਹੁਤ ਖੁਸ਼ ਸੀ ਕਿ ਨਵੇਂ ਘਰ ਵਿੱਚ ਆ ਗਏ ਹਾਂ। ਉਸ ਦਿਨ ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਆਏ ਮੁੱਖ ਵਾਕ ਦੀ ਵਿਆਖਿਆ ਕਰਦਿਆਂ ਬਾਬਾ ਜੀ ਨੇ ਕਿਹਾ ਸੀ ਕਿ ਜਸਵੰਤ ਸਿੰਘ ਇਹ ਨਾ ਸਮਝੇ ਕਿ ਇਹ ਉਸ ਦਾ ਘਰ ਬਣ ਗਿਆ ਹੈ, ਇਹ ਸਾਧ ਸੰਗਤ ਦਾ ਘਰ ਹੈ। ਹੁਣ ਜਦੋਂ ਲਾਵਾਰਸ ਲਾਸ਼ਾਂ ਵਾਲਾ ਮਸਲਾ ਸ਼ੁਰੂ ਹੋਇਆ ਤੇ ਫਿਰ ਸ. ਖਾਲੜਾ ਤੋਂ ਬਾਅਦ ਵੀ ਜਦੋਂ ਇਨ੍ਹਾਂ ਕੇਸਾਂ ਦੀ ਕਾਰਵਾਈ ਚੱਲੀ ਤਾਂ ਲਾਪਤਾ ਸਿੱਖਾਂ ਦੇ ਪਰਵਾਰਾਂ ਵਾਲੇ ਇਸੇ ਘਰ ਆ ਕੇ ਆਪਣੇ ਜੀਆਂ ਬਾਰੇ ਜਾਣਕਾਰੀ ਦਿੰਦੇ ਰਹੇ ਤਾਂ ਸਾਨੂੰ ਇਹ ਪਤਾ ਲੱਗਾ ਕਿ ਉਸ ਦਿਨ ਬਾਬਾ ਜੀ ਨੇ ਜੋ ਵਿਆਖਿਆ ਕੀਤੀ ਸੀ ਉਸ ਦਾ ਮਤਲਬ ਕੀ ਸੀ?

ਸ਼ਹੀਦ ਜਸਵੰਤ ਸਿੰਘ ਖਾਲੜਾ ਦੇ ਪਰਵਾਰ ਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੈ ਕਿ ਉਨ੍ਹਾਂ ਕਿੱਡੇ ਵੱਡੇ ਕਾਰਜ ਨੂੰ ਹੱਥ ਪਾਇਆ ਸੀ ਤੇ ਕਿੰਨੀ ਵੱਡੀ ਕੁਰਬਾਨੀ ਦਿੱਤੀ ਹੈ। ਮਾਤਾ ਮੁਖਤਿਆਰ ਕੌਰ ਦਾ ਕਹਿਣਾ ਹੈ ਕਿ ਉਸ ਦੇ ਪੁੱਤ ਦੇ ਚਲੇ ਜਾਣ ਨਾਲ ਖਾਲੀ ਹੋਈ ਥਾਂ ਕੋਈ ਨਹੀਂ ਭਰ ਸਕਦਾ ਤੇ ਇਹ ਜਸਵੰਤ ਦੀ ਹੀ ਕੋਈ ਕਰਨੀ ਹੈ ਕਿ ਉਹੀ ਕਰਮਾਂ ਵਾਲਾ ਸੀ ਤਾਂ ਹੀ ਅੱਜ ਹਰ ਕਿਸੇ ਦਾ ਦਿਲ ਕਰਦਾ ਹੈ ਤੇ ਉਹ ਉਸਦੇ ਕੀਤੇ ਕੰਮਾਂ ਨੂੰ ਯਾਦ ਕਰਦੇ ਹਨ ਤੇ ਉਸਦੀ ਮਾਂ ਨੂੰ ਵੀ ਇੱਥੇ ਆ ਕੇ ਦਰਸ਼ਨ ਦਿੰਦੇ ਹਨ। ਅਗਲੇ ਹੀ ਪਲ ਹਉਕਾ ਭਰਕੇ ਮਾਂ ਕਹਿੰਦੀ ਹੈ ਕਿ ਉਹਦੇ ਬਿਨਾ ਸਾਡੀ ਜਿੰਦਗੀ ਕੁਝ ਵੀ ਨਹੀਂ ਰਹਿ ਗਈ, ਜਿੰਦਗੀ ਦੇ ਸਭ ਰੰਗ ਮੇਰਾ ਪੁੱਤ ਆਪਣੇ ਨਾਲ ਹੀ ਲੈ ਗਿਆ। ਮਾਤਾ ਦੇ ਮਨ ਵਿੱਚ ਇਸ ਗੱਲ ਦਾ ਰੰਜ ਹੈ ਕਿ ਉਸਦਾ ਪੁੱਤ ਇਹ ਕਹਿ ਕਿ ਗਿਆ ਸੀ ਕਿ ਉਹ ਕੱਲ ਫਿਰ ਆਵੇਗਾ ਪਰ ਉਹ ਮੁੜ ਕਦੇ ਨਾ ਆਇਆ। ਮਾਂ ਅੱਜ ਵੀ ਉਸਨੂੰ ਯਾਦ ਕਰਦੀ ਕਹਿੰਦੀ ਹੈ ਕਿ 'ਪੁੱਤ ਇੱਕ ਵਾਰ ਤਾਂ ਮਿਲ ਜਾਂਦਾ, ਤੂੰ ਤਾਂ ਲੁਕ ਕੇ ਹੀ ਬੈਠ ਗਿਓਂ" ਪਰ ਅਗਲੇ ਹੀ ਪਲ ਆਪਣੀ ਤੇ ਆਪਣੇ ਸਦਾ ਲਈ ਚਲੇ ਗਏ ਪੁੱਤ ਦੀ ਮਜਬੂਰੀ ਨੂੰ ਲਫਜਾਂ ਵਿੱਚ ਸਮੇਟਦੀ ਮਾਂ ਕਹਿੰਦੀ ਹੈ ਕਿ 'ਪਰ ਉਹਦੇ ਵੀ ਕੀ ਅਖਤਿਆਰ ਸੀ? ਜਦੋਂ ਕਸਾਈਆਂ ਦੇ ਹੱਥਾਂ ਵਿੱਚ ਆ ਗਿਆ।" ਮਾਤਾ ਦਾ ਮਨ ਉਦੋਂ ਹੋਰ ਵੀ ਤੜਫ ਉੱਠਦਾ ਹੈ ਜਦੋਂ ਉਹ ਇਸ ਬਾਰੇ ਸੋਚਦੀ ਹੈ ਕਿ ਉਸ ਦੇ ਪੁੱਤ ਨੂੰ ਕਦੋਂ ਤੇ ਕਿਵੇਂ ਸ਼ਹੀਦ ਕੀਤਾ ਗਿਆ ਹੋਵੇਗਾ? ਮਾਤਾ ਕਹਿੰਦੀ ਹੈ ਕਿ 'ਪੁੱਤ! ਕਰਬਾਨੀ

ਦੇਣੀ ਕੋਈ ਸੌਖੀ ਗੱਲ ਨਹੀਂ, ਪਰ ਖਵਰੇ ਉਸ ਕੁਰਬਾਨੀ ਕਿੰਝ ਦਿੱਤੀ, ਕਿਹੜੇ ਸਮੇਂ ਦਿੱਤੀ। ਕੰਡਾ ਚੁਭੇ ਤਾਂ ਸੀ ਜਰੀ ਨਹੀਂ ਜਾਂਦੀ ਤੇ ਖਵਰੇ ਉਨ੍ਹਾਂ (ਜਰਵਾਣਿਆਂ) ਕੀ ਕੁਝ ਕੀਤਾ ਹੋਊ।' ਮਾਂ ਦੇ ਇਹ ਬੋਲ ਕਿਸੇ ਪੱਥਰ ਦਿਲ ਨੂੰ ਵੀ ਪਿਘਲਾ ਦੇਣ ਵਾਲੇ ਹਨ। ਅੱਜ ਮਾਤਾ ਦੀ ਇਹੋ ਇੱਛਾ ਹੈ ਕਿ ਉਸ ਦੇ ਜਸਵੰਤ ਦੇ ਜੋ ਵੀਰ-ਭਰਾ ਹਨ (ਜੋ ਉਸ ਦੇ ਕਾਰਜ ਨੂੰ ਅੱਗੇ ਤੋਰਨ ਦੀ ਤਾਂਘ ਮਨ ਵਿੱਚ ਰੱਖਦੇ ਹਨ ਤੇ ਉਸ ਦੀ ਕੁਰਬਾਨੀ ਦਾ ਸਤਿਕਾਰ ਕਰਦੇ ਹਨ) ਮਾਤਾ ਉਨ੍ਹਾਂ ਦੇ ਦਰਸ਼ਨ ਕਰਨਾ ਚਾਹੁੰਦੀ ਹੈ। ਸ਼ਹੀਦ ਜਸਵੰਤ ਸਿੰਘ ਖਾਲੜਾ ਦੇ ਮਾਤਾ ਪਿਤਾ ਅੱਜ ਪਿੰਡ ਖਾਲੜਾ ਵਿੱਚ ਹੀ ਰਹਿੰਦੇ ਹਨ ਤੇ ਉਨ੍ਹਾਂ ਦੇ ਪਰਵਾਰ ਦੇ ਬਾਕੀ ਜੀਅ ਆਪੋ-ਆਪਣੇ ਥਾਈਂ, ਆਪੋ-ਆਪਣੇ ਕਾਰਜਾਂ ਉੱਤੇ ਲੱਗੇ ਹਨ। ਮਾਤਾ ਪਿੰਡ ਛੱਡ ਕੇ ਕਿਤੇ ਹੋਰ ਨਹੀਂ ਜਾਣਾ ਚਾਹੁੰਦੀ ਉਹ ਕਹਿੰਦੀ ਹੈ ਕਿ ਮੇਰੇ ਪੁੱਤ ਨੇ ਕਿਹਾ ਸੀ ਕਿ 'ਚੱਲ ਚਾਚੀ ਤੈਨੂੰ ਪਿੰਡ ਛੱਡ ਆਵਾਂ ... ਤੇ ਮੈ ਹੁਣ ਇੱਥੇ ਹੀ ਰਹਿਣਾ ਹੈ।' ਬੀਬੀ ਪਰਮਜੀਤ ਕੌਰ ਨੂੰ ਸੰਤੁਸ਼ਟੀ ਹੈ ਕਿ ਉਨ੍ਹਾਂ ਸ. ਖਾਲੜਾ ਦੀ ਕੁਰਬਾਨੀ ਨੂੰ ਜਰਿਆ, ਹੰਡਾਇਆ ਤੇ ਮਾਣਿਆਂ ਹੈ ਤੇ ਉਨ੍ਹਾਂ ਦੇ ਬੱਚੇ ਅੱਜ ਚੰਗੀ ਵਿਦਿਆ ਹਾਸਿਲ ਕਰ ਰਹੇ ਹਨ ਪਰ ਉਹ ਇਹ ਜਰੂਰ ਮਹਿਸੂਸ ਕਰਦੇ ਹਨ ਕਿ ਖਾਲੜਾ ਸਾਹਿਬ ਵੱਲੋਂ ਵਿੱਢਿਆ ਕਾਰਜ ਅਜੇ ਤੀਕ ਅਧੂਰਾ ਹੈ। ਬਾਪੂ ਕਰਤਾਰ ਸਿੰਘ ਨੂੰ ਮਾਣ ਹੈ ਕਿ ਉਨ੍ਹਾਂ ਦੇ ਪੁੱਤ ਨੇ ਆਪਣੇ ਵੱਡਿਆਂ ਦੇ ਰਾਹ 'ਤੇ ਚੱਲਦਿਆਂ ਕੁਰਬਾਨੀ ਦਿੱਤੀ ਹੈ। ਆਪਣੇ ਜੀਵਨ ਦੇ ਸਭ ਤੋਂ ਕੀਮਤੀ ਸਰਮਾਏ ਬਾਰੇ ਬਿਆਨ ਦਿਆਂ ਉਹ ਕਹਿੰਦੇ ਹਨ ਕਿ (ਪੁੱਤ ਦੀ) 'ਸ਼ਹੀਦੀ ਹੋ ਜਾਵੇ ਤੇ ਸਿੱਖ ਉਸ ਨੂੰ ਪਰਵਾਨ ਕਰ ਲੈਣ ਤਾਂ ਇਸ ਵਿੱਚ ਸਭ ਕੁਝ ਹੀ ਆ ਜਾਂਦਾ ਹੈ'। ਸ਼ਹੀਦ ਜਸਵੰਤ ਸਿੰਘ ਖਾਲੜਾ ਵੱਲੋਂ ਜੋ ਲਾਵਾਰਿਸ ਲਾਸ਼ਾਂ ਤੇ ਮਨੁੱਖੀ ਹੱਕਾਂ ਦੇ ਘਾਣ ਦਾ ਮਸਲਾ ਸੰਸਾਰ ਸਾਹਮਣੇ ਲਿਆਂਦਾ ਗਿਆ ਸੀ ਉਸ ਬਾਰੇ ਅਜੇ ਅਧੂਰੀ ਕਾਮਯਾਬੀ ਹੀ ਹਾਸਿਲ ਹੋਈ ਹੈ। ਲੰਬੀ ਕਾਨੂੰਨੀ ਲੜਾਈ ਤੋਂ ਬਾਅਦ ਖਾਲੜਾ ਮਿਸ਼ਨ ਆਰਗੇਨਾਈਜੇਸ਼ਨ ਨੇ ਲਾਵਾਰਸ ਲਾਸ਼ਾਂ ਦੇ ਕੇਸ ਵਿੱਚ ਤਰਨਤਾਰਨ, ਪੱਟੀ ਤੇ ਦੁਰਗਿਆਨਾ ਮੰਦਰ ਦੇ ਸ਼ਮਸ਼ਾਨਘਾਟਾਂ ਵਿੱਚ ਸਾੜੇ ਗਏ 2097 ਸਿੱਖਾਂ ਦੇ ਕੇਸ ਨੂੰ ਤਾਂ ਕੁਝ ਹੱਦ ਤੱਕ ਮਾਨਤਾ ਦਿਵਾ ਲਈ ਹੈ ਪਰ 'ਪੱਚੀ ਹਜਾਰ ਦਾ ਹਿਸਾਬ' ਅਜੇ ਤੀਕ ਬਾਕੀ ਹੈ। -0-

# ਕੁਦਰਤੀ ਇਹ ਰਾਹ ਸਾਨੂੰ ਮਿਲ ਗਿਆ

## ਜਿੱਥੇ...

## ਸਾਡੇ ਲਾਪਤਾ ਭਰਾਵਾਂ ਦਾ ਪੂਰਾ ਹਿਸਾਬ ਲਿਖਿਆ ਪਿਆ ਸੀ

ਲਿਖਤ ਰੂਪ: ਹਰਿੰਦਰਪ੍ਰੀਤ ਸਿੰਘ

ਸ਼ਹੀਦ ਜਸਵੰਤ ਸਿੰਘ ਖਾਲੜਾ ਨੇ ਕੌਮ ਦੇ ਉਨ੍ਹਾਂ ਰਾਹਾਂ ਨੂੰ ਰੁਸ਼ਨਾਇਆ ਹੈ ਜਿਹੜੇ ਰਾਹ ਕਿਸੇ ਕੌਮ ਦੇ ਮਰਜੀਵੜਿਆਂ ਦੇ ਲੰਘ ਜਾਣ ਤੋਂ ਬਾਅਦ ਵਕਤ ਦੀਆਂ ਹਕੂਮਤਾਂ ਅਕਸਰ ਹੀ ਧੁੰਦਲੇ ਕਰਨ ਦਾ ਯਤਨ ਕਰਦੀਆਂ ਹਨ। ਜਿਸ ਸੂਰਮਗਤੀ ਤੇ ਦਲੇਰੀ ਨਾਲ ਉਹ ਤਲੀ ਉੱਤੇ ਦੀਵਾ ਬਾਲ ਕੇ ਹਨੇਰੀਆਂ ਰਾਤਾਂ ਨੂੰ ਪੰਜਾਬ ਦੇ ਸਿਵਿਆਂ ਵਿੱਚ ਹਕੂਮਤ ਵੱਲੋਂ ਅਣਪਛਾਤੀਆਂ ਕਹਿ ਕੇ ਸਾੜੀਆਂ ਬੇਦੋਸ਼ੇ ਸਿੱਖਾਂ ਦੀਆਂ ਲਾਸ਼ਾਂ ਦੇ ਕੇਸ ਤਿਆਰ ਕਰਕੇ ਇਸ ਨੂੰ ਅਦਾਲਤ ਦੇ ਨਾਲ-ਨਾਲ ਲੋਕਾਂ ਦੀ ਕਚਿਹਰੀ ਵਿੱਚ ਪੇਸ਼ ਕਰਨ ਲਈ ਬਿਖੜੇ ਰਾਹਾਂ ਉਪਰ ਤੁਰੇ ਸੀ, ਉਸ ਦੀ ਆਖਿਰੀ ਮੰਜਿਲ ਸ਼ਹਾਦਤ ਹੀ ਸੀ। ਉਨ੍ਹਾਂ ਵਲੋਂ ਕੈਨੇਡਾ ਵਿਚ ਦਿੱਤਾ ਗਿਆ ਭਾਸ਼ਣ ਇਸੇ ਗੱਲ ਦੀ ਗਵਾਹੀ ਹੈ ਕਿ ਉਨ੍ਹਾਂ ਨੂੰ ਆਉਣ ਵਾਲੇ ਸਮੇਂ ਦਾ ਪਹਿਲੋਂ ਅਹਿਸਾਸ ਹੋ ਗਿਆ ਸੀ। ਇਹ ਭਾਸ਼ਣ ਪਾਠਕਾਂ ਲਈ ਛਾਪ ਰਹੇ ਹਾਂ: ਸੰਪਾਦਕ

ਸਤਿਗੁਰੂ ਦੇ ਚਰਨਾਂ ਦੀ ਨਿੱਘ ਮਾਣਦੇ ਗੁਰੂ ਦੇ ਪਿਆਰਿਓ

ਵਾਹਿਗੁਰੂ ਜੀ ਕਾ ਖਾਲਸਾ॥

ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਇੱਕ ਲਘੂ ਕਥਾ ਕਿ ਜਦ ਸੂਰਜ ਪਹਿਲੀ ਵਾਰ ਅਸਤਣ ਲੱਗਾ ਸੀ, ਤਾਂ ਜਿਉਂ ਜਿਉਂ ਉਹ ਆਪਣਾ ਪੰਧ ਮੁਕਾ ਰਿਹਾ ਸੀ ਚਾਨਣ ਘੱਟ ਰਿਹਾ ਸੀ, ਚਾਨਣ ਘੱਟ ਰਿਹਾ ਸੀ ਹਨੇਰੇ ਦੀ ਆਮਦ ਦੇ ਨਿਸ਼ਾਨ ਪ੍ਰਗਟ ਹੋ ਰਹੇ ਸੀ, ਤੇ ਕਹਿੰਦੇ ਆ ਲੋਕਾਂ 'ਚ ਹਾਹਾਕਾਰ ਮਚ ਰਹੀ ਸੀ ਕਿ ਸੂਰਜ ਛਿਪ ਜਾਊਗਾ, ਹਨ੍ਹੇਰਾ ਪਸਰ ਜਾਊਗਾ, ਕਿਸੇ ਨੂੰ ਕੁੱਛ ਦਿਸੂ ਨਾ ਤੇ ਸਾਡਾ ਕੀ ਬਣੂੰਗਾ? ਦੁਨੀਆਂ ਫਿਕਰਮੰਦ ਸੀ, ਪਰ ਸੂਰਜ ਅਸਤਿਆ, ਹਨੇਰੇ ਨੇ ਆਪਣਾ ਜੌਹਰ ਵਿਖਾਉਣ ਲਈ ਧਰਤੀ ਤੇ ਪੈਰ ਪਾਇਆ, ਪਰ ਕਹਿੰਦੇ ਆ ਦੂਰ ਕਿਸੇ ਝੌਂਪੜੀ ਚੋਂ ਇੱਕ ਦੀਪਕ ਨੇ ਸਿਰ ਚੁੱਕਿਆ, ਉਸ ਨੇ ਕਿਹਾ ਕਿ ਮੈਂ ਹਨੇਰੇ ਨੂੰ ਚੈਲੰਜ ਕਰਦਾ, ਹੋਰ ਕੁੱਛ ਨਹੀਂ ਤੇ ਆਪਣੇ ਆਲੇ-ਦੁਆਲੇ ਤਾਂ ਮੈਂ ਇਸ ਨੂੰ ਨਹੀਂ ਲਾਗੇ ਲੱਗਣ ਦਿਆਂਗਾ, ਆਪਣੇ ਆਲੇ-ਦੁਆਲੇ ਤਾਂ ਚਾਨਣ ਕਾਇਮ ਕਰਾਂਗਾ ਤਾਂ ਉਸ ਦੀਪਕ ਨੂੰ ਦੇਖ ਕੇ ਕਹਿੰਦੇ ਐ, ਹਰ ਝੁੱਗੀ-ਝੌਂਪੜੀ 'ਚ ਇੱਕ ਦੀਪਕ ਉੱਠਿਆ, ਤੇ ਦੁਨੀਆਂ ਹੈਰਾਨ ਰਹਿ ਗਈ ਕਿ ਇਨ੍ਹਾਂ ਦੀਪਕਾਂ ਨੇ ਹਨੇਰੇ ਨੂੰ ਪਸਰਨੋ ਰੋਕਿਆ ਤੇ ਲੋਕ ਦੇਖ ਸਕੇ। ਤੇ ਮੈਂ ਸਮਝਦਾ ਕਿ ਅੱਜ ਜਦੋਂ ਇੱਕ ਹਨੇਰਾ ਪੂਰੇ ਜੋਰ ਦੇ ਨਾਲ ਸੱਚ ਦੇ ਉੱਤੇ ਫਤਿਹ ਪਾਉਣ ਲਈ ਲਲਕਾਰ ਰਿਹਾ, ਤਾਂ ਹੋਰ ਕੁੱਛ ਨਹੀਂ ਤਾਂ ਮੈਂ ਕਹੂੰਗਾ ਅਣਖੀਲਾ ਪੰਜਾਬ ਇੱਕ ਦੀਪਕ ਦੀ ਨਿਆਈਂ ਇਸ ਨੂੰ ਚੈਲੰਜ ਕਰ ਰਿਹਾ, ਤੇ ਅਰਦਾਸ ਕਰਦਾ ਕਿ ਸਤਿਗੁਰੂ ਏਸ ਜੋਤ ਨੂੰ ਜਗਦੀ ਰੱਖੇ।(ਸੰਗਤ ਵੱਲੋਂ ਜੈਕਾਰਾ)

ਮੈਂ ਕਿਉਂਕਿ ਇਕ ਖਾਸ ਮਿਸ਼ਨ ਤੇ ਏਸ ਦੇਸ਼ 'ਚ ਆਇਆ ਉਹ ਇਕ ਛੋਟਾ ਜਿਹਾ ਮਿਸ਼ਨ ਹੈ ਕਿਉਂਕਿ ਤੁਸੀਂ ਤਾਂ ਬਹੁਤ ਵੱਡੇ ਮਿਸ਼ਨ ਨੂੰ ਇੱਥੇ ਦਾ ਵਿਸ਼ਾ ਬਣਾਇਐ, ਉਹਦੇ ਵਿੱਚੋਂ ਇੱਕ ਛੋਟਾ ਜਿਹਾ ਹਿੱਸਾ ਮਨੁੱਖੀ ਅਧਿਕਾਰਾਂ ਦਾ ਐ ਤੇ ਮਨੁੱਖੀ ਅਧਿਕਾਰਾਂ ਚੋਂ ਵੀ ਇੱਕ ਛੋਟਾ ਜਿਹਾ ਹਿੱਸਾ ਮੈਨੂੰ ਦੇ ਦਿਓ ਤਾਂ ਮੈਂ ਗੱਲ ਕਰਦਾਂ, ਕਿ ਅੱਜ ਅਸੀਂ ਕੈਨੇਡਾ 'ਚ ਇੱਕ ਰਿਪੋਰਟ ਦੀ ਗੱਲ ਕਰਨ ਆਏ ਸਾਂ, ਉਹ ਰਿਪੋਰਟ ਜੋ ਪਿਛਲੇ ਦਸਾਂ ਸਾਲਾਂ ਦੀ ਜਬਰ ਦੀ ਇੱਕ ਕਹਾਣੀ ਨੂੰ ਬਿਆਨ ਕਰਦੀ ਐ, ਤੇ ਉਸ ਰਿਪੋਰਟ ਨੂੰ ਜਦ ਅਸੀਂ ਸ਼ੁਰੂ ਕਰਨ ਲੱਗੇ ਸਾਂ ਉਸ ਤੋਂ ਪਹਿਲਾਂ ਸਾਡੇ ਕੋਲ ਸੈਂਕੜੇ ਰਿਪੋਰਟਾਂ ਸੀਗੀਆ, ਪਰ ਇੱਕ ਸਵਾਲ ਸੀ ਜਿਹੜਾ ਉਹਨਾਂ ਰਿਪੋਰਟਾਂ ਚੋਂ ਸਾਨੂੰ ਕੋਈ ਜਵਾਬ ਨਹੀਂ ਸੀ ਦੇ ਰਿਹਾ, ਉਹ ਸਵਾਲ ਇਹ ਸੀ ਕਿ ਹਜਾਰਾਂ ਮਾਂਵਾਂ ਆਪਣੇ ਪੁੱਤਾਂ ਨੂੰ ਉਡੀਕ ਰਹੀਆਂ ਨੇ, ਚਾਹੇ ਕਈਆਂ ਨੂੰ ਪਤਾ ਹੈ ਕਿ ਪੁੱਤ ਹੁਣ ਇਸ ਦੁਨੀਆਂ ਤੇ ਜਰਵਾਣਿਆਂ ਨਹੀਂ ਛੱਡਿਆ ਪਰ ਮਾਂ ਦਾ ਦਿਲ ਐਸਾ ਹੁੰਦਾ ਕਿ ਉਹ ਪੁੱਤ ਦੀ ਲਾਸ਼ ਦੇਖ ਕੇ ਵੀ ਯਕੀਨ ਨਹੀਂ ਕਰਦੀ ਕਿ ਉਹਦਾ ਪੁੱਤ ਉਹਨੂੰ ਛੱਡ ਗਿਆ, ਤੇ ਜਿਨ੍ਹਾਂ ਮਾਂਵਾਂ ਨੇ ਆਪਣੇ ਜਾਇਆ ਦੀਆਂ ਲਾਸ਼ਾਂ ਵੀ ਨਹੀਂ ਸੀ ਦੇਖੀਆ ਉਹ ਸਾਡੇ ਤੇ ਸਵਾਲ ਕਰ ਰਹੀਆਂ ਸੀ, ਕਿ ਇਨ੍ਹਾਂ ਦਾ ਪਤਾ ਕਰ ਦਿਓ ਕਿ ਸਾਡਾ ਪੁੱਤ ਹੈ ਵੀ ਕਿ ਨਹੀਂ, ਉਨ੍ਹਾਂ ਭੈਣਾਂ ਦੇ ਵੀਰ, ਉਨ੍ਹਾਂ ਭੈਣਾਂ ਦੇ ਹੱਥਾਂ 'ਚ ਫੜੀਆ ਰੱਖੜੀਆਂ ਵੀਰਾਂ ਨੂੰ ਉਡੀਕ ਰਹੀਆਂ ਸੀ, ਕਈ ਬੀਬੀਆਂ ਭੈਣਾਂ ਸਾਡੀਆਂ ਅਸੀਂ ਘਰੋਂ ਤੋਰਨ ਲਈ ਰੋਕੀ ਖੜੇ ਸਾਂ ਕਿਉਂਕਿ ਜਿਨ੍ਹਾਂ ਨਾਲ ਮੰਗੀਆਂ ਸੀ ਜਿਨ੍ਹਾਂ ਨਾਲ ਵਿਆਉਣੀਆਂ ਸੀ ਪੁਲੀਸ ਨੇ ਚੁੱਕਿਆ ਸਾਨੂੰ ਪਤਾ ਨਈਂ, ਸਾਡੀ ਰਵਾਇਤ ਹੈ ਕਿ ਸਾਡੀ ਧੀ ਉਹਦੀ ਹੈ ਲੇਕਿਨ ਪਤਾ ਨਈਂ ਕਿ ਉਹ ਆਊਗਾ ਕਿ ਨਈਂ? ਏਸ ਕਹਾਣੀ ਨੂੰ ਜਦੋਂ ਅਸੀਂ ਸ਼ੁਰੂ ਕੀਤਾ ਤਾਂ ਪਹਿਲਾਂ ਤਾਂ ਅਸੀਂ ਏਸ ਗੱਲ ਤੇ ਆਂਕੜੇ ਇੱਕਠੇ ਕੀਤੇ ਕਿ ਕਿੰਨੇ ਪੁੱਤ ਕਿੰਨੇ ਭਰਾ ਕਿੰਨੇ ਪਤੀ ਤੇ ਕਿੰਨੇ ਬੱਚੇ ਲਾਪਤਾ ਨੇ, ਪਰ ਜਦੋਂ ਅਸੀਂ ਏਸ ਵਿਸ਼ੇ ਤੇ ਗੱਲ ਸ਼ੁਰੂ ਕੀਤੀ ਤਾਂ ਅਨੇਕਾਂ ਮਾਂਵਾਂ ਅਨੇਕਾਂ ਭੈਣਾਂ ਇਹ ਗੱਲ ਕਹਿਣ ਲਈ ਤਿਆਰ ਨਹੀਂ ਸੀ। ਉਹ ਕਹਿੰਦੀਆਂ ਸੀ ਪੁੱਤ ਜੇ ਗੱਲ ਤੁਸਾਂ ਅਗਾਂਹ ਕਰ ਦਿੱਤੀ ਸਾਡਾ ਪੁੱਤ ਜਿੰਦਾ ਏ ਅਜੇ, ਉਹ ਮਾਰ ਦੇਣਗੇ ਤੁਸੀਂ ਗੱਲ ਨਾ ਕਰਿਓ ਅਸੀਂ ਤੁਹਾਨੂੰ ਵੀ ਨਹੀਂ ਦੱਸਣਾ, ਤਾਂ ਅਸੀਂ ਇੱਕ ਰਫ਼ (ਮੋਟਾ) ਜਿਹਾ ਐਸਟੀਮੇਟ (ਅੰਦਾਜ਼ਾ) ਦੁਨੀਆਂ ਦੇ ਸਾਹਮਣੇ ਰੱਖਿਆ ਕਿ 'ਕੱਲੇ ਅੰਮ੍ਰਿਤਸਰ ਜਿਲ੍ਹੇ 'ਚ 2000 ਬੱਚੇ ਲਾਪਤਾ ਐ ਸਰਕਾਰ ਸਾਨੂੰ ਦੱਸੇ ਕਿ ਉਹ ਕਿੱਥੇ ਨੇ, ਸਰਕਾਰ ਚੁੱਪ ਸੀ ਅਸੀਂ ਫਿਰ ਕੁੱਝ ਪਰਿਵਾਰਾਂ ਵੱਲੋਂ ਹਾਈਕੋਰਟ 'ਚ ਪਟੀਸ਼ਨਾਂ ਕਰਾਈਆਂ ਕਿ ਦੱਸੋ ਇਹ ਬੱਚੇ ਕਿੱਥੇ ਨੇ? ਤਾਂ ਸਰਕਾਰ ਨੇ ਇਹ ਹਲਫ਼ੀਆ ਬਿਆਨ ਦਿੱਤੇ ਕਿ ਅਸੀਂ ਇਹਨਾਂ ਬੱਚਿਆਂ

ਨੂੰ ਜਾਣਦੇ ਨਹੀਂ।

ਜਦੋਂ ਗੱਲ ਹੋਰ ਅੱਗੇ ਵਧੀ ਤਾਂ ਜ਼ੁਲਮ ਦੇ ਇੰਚਾਰਜ਼ ਨੇ, ਕੇ ਪੀ ਐਸ ਗਿੱਲ ਨੇ ਅੰਮ੍ਰਿਤਸਰ ਦੇ ਵਿੱਚ ਪ੍ਰੈਸ ਕਾਨਫਰੰਸ ਕਰ ਕੇ ਕਿਹਾ ਕਿ ਇਹ ਮਨੁੱਖੀ ਅਧਿਕਾਰ ਵਿੰਗ ਵਾਲੇ ਮਨੁੱਖੀ ਅਧਿਕਾਰਾਂ ਬਾਰੇ ਕੁੱਛ ਨਹੀਂ ਕਰ ਰਹੇ, ਇਹਨਾਂ ਦਾ ਇੱਕ ਮੋਟਿਵ (ਨਿਸ਼ਾਨਾ) ਹੈ ਕਿ ਇਹ ਬੌਕਰ ਖੜੀ ਕਰੀ ਰੱਖਣਾ ਚਾਹੁੰਦੇ ਐ ਕਿ ਪੰਜਾਬ 'ਚ ਕਿਤੇ ਅਮਨ ਨਾ ਹੋ ਜਾਵੇ ਤੇ ਇਹ ਆਈ.ਐਸ.ਆਈ ਦੇ ਏਜੰਟ ਨੇ ਤੇ ਸਾਡੀ ਪੁਲੀਸ ਮਸ਼ੀਨਰੀ ਨੂੰ ਡਿਸਕਰਜ (ਬੇਦਿਲ) ਕਰ ਕੇ ਦੁਬਾਰਾ ਮਿਲੀਟੈਂਸੀ (ਖਾੜਕੂਵਾਦ) ਉਭਾਰਨ ਲਈ ਸਾਜਿਸ਼ਾਂ ਘੜ ਰਹੇ ਨੇ, ਕੇ ਪੀ ਐਸ ਗਿੱਲ ਨੇ ਇੱਥੋਂ ਤੱਕ ਕਿਹਾ ਕਿ ਮੈਂ ਦੱਸਦਾਂ ਉਹ ਬੱਚੇ ਕਿੱਥੇ ਐ, ਉਸ ਨੇ ਕਿਹਾ ਕਿ ਇਹ ਬੱਚੇ ਯੋਰਪ ਦੇ ਵਿੱਚ, ਕੈਨੇਡਾ ਦੇ ਵਿੱਚ, ਅਮਰੀਕਾ ਦੇ ਵਿੱਚ ਦਿਹਾੜੀਆਂ ਕਰ ਰਹੇ ਨੇ ਤੇ ਇਹ ਮਨੁੱਖੀ ਅਧਿਕਾਰ ਸੰਗਠਨ ਸਾਨੂੰ ਕਹਿ ਰਹੇ ਨੇ ਕਿ ਹਜਾਰਾਂ ਬੱਚੇ ਲਾਪਤਾ ਨੇ। ਇਹ ਇੱਕ ਚੈਲੰਜ (ਵੰਗਾਰ) ਸੀ ਗਾ ਸਾਨੂੰ ਇਹ ਇਕ ਚੈਲੰਜ ਸੀ ਉਸ ਹਕੀਕਤ ਨੂੰ ਜਿਹੜੀ ਅਸੀਂ ਸਾਹਮਣੇ ਲਿਆਉਣਾ ਚਾਹੁੰਦੇ ਸਾਂ।

ਫਿਰ ਭਰਾਓ ਅਸੀਂ ਏਸ ਹਕੀਕਤ ਨੂੰ ਸਬੂਤਾਂ ਸਹਿਤ ਦੁਨੀਆਂ ਦੇ ਸਾਹਮਣੇ ਪੇਸ਼ ਕਰਨ ਲਈ ਆਪਣੇ ਆਪ ਨੂੰ ਉਸ ਮੁਹਿੰਮ 'ਚ ਪਾਇਆ ਜਿੱਥੇ ਸਾਨੂੰ ਕਈਆਂ ਖ਼ਤਰਿਆਂ ਦਾ ਵੀ ਸਾਹਮਣਾ ਕਰਨਾ ਪਿਆ ਲੇਕਿਨ ਅਸੀਂ ਗਏ ਉੱਥੇ ਜਿੱਥੇ ਸਾਡੇ ਭਰਾ ਗਏ ਸੀ, ਅਸੀਂ ਮੜੀਆਂ 'ਚ ਗਏ ਅਸੀਂ ਜਾ ਕੇ ਉਥੇ ਡਿਊਟੀਆਂ ਦਿੰਦੇ ਮੁਲਾਜਮਾਂ ਨੂੰ ਪੁੱਛਿਆ ਕਿ ਉਹ ਸਾਨੂੰ ਇਨ੍ਹਾਂ ਦੀ ਦੱਸ ਦਿਉ ਕਿ ਏਸ ਸਮੇਂ 'ਚ ਪੁਲੀਸ ਨੇ ਤੁਹਾਨੂੰ ਕਿੰਨੀਆਂ ਕੁ ਲਾਸ਼ਾਂ ਦਿੱਤੀਆਂ ਸੀ ਤਾਂ ਕੋਈ ਕਵੇ ਅਸੀਂ 9-10 ਰੋਜ਼ ਦੀਆਂ ਸਾੜਦੇ ਸਾਂ ਕੋਈ ਕਵੇ ਕੋਈ ਹਿਸਾਬ ਈ ਨਹੀਂ ਕਦੀ ਟਰੱਕ ਪੂਰਾ ਆ ਜਾਂਦਾ ਸੀ ਤੇ ਕਦੀ 2-4 ਆਉਂਦੀਆਂ ਸੀ, ਜਦੋਂ ਅਸੀਂ ਕਿਹਾ ਕਿ ਸਾਨੂੰ ਤਾਂ ਹਿਸਾਬ ਚਾਹੀਦਾ ਤਾਂ ਉਨ੍ਹਾਂ ਸਾਨੂੰ ਕਿਹਾ ਕਿ ਇੱਕ ਥਾਂ ਤੋਂ ਹਿਸਾਬ ਮਿਲ ਸਕਦਾ, ਲਾਸ਼ਾਂ ਸਾਨੂੰ ਪੁਲੀਸ ਦਿੰਦੀ ਸੀ ਤੇ ਬਾਲਣ ਸਾਨੂੰ ਮਿਊਸੀਂਪਲ ਕਮੇਟੀ ਦਿੰਦੀ ਸੀ, ਕਿਉਂਕਿ ਮਿਊਂਸਪਲ ਕਮੇਟੀ ਦੇ ਨਿਯਮ ਨੇ ਇੱਥੇ ਵੀ ਹੋਣਗੇ ਕਿ ਸ਼ਹਿਰ ਦੇ ਵਿੱਚ ਲਵਾਰਿਸ਼ ਲਾਸ਼ ਕੋਈ ਵੀ ਮਿਲੇ ਤਾਂ ਉਹਨੂੰ ਸ਼ਹਿਰ ਦੀ ਮਿਊਂਸਪੈਲਟੀ ਆਪਣੇ ਖਰਚੇ ਤੇ ਸਸਕਾਰ ਕਰਦੀ ਐ।

ਫਿਰ ਗੁਰੂ ਦੇ ਪਿਆਰਿਉ ਕੋਈ ਕੁਦਰਤੀ ਇਹ ਰਾਹ ਸਾਨੂੰ ਮਿਲ ਗਿਆ ਜਿੱਥੇ ਜਾ ਕੇ ਅਸੀਂ ਵੇਖਿਆ ਕਿ ਸਾਡੇ ਲਾਪਤਾ ਭਰਾਵਾਂ ਦਾ ਪੂਰਾ ਹਿਸਾਬ ਲਿਖਿਆ ਪਿਆ ਸੀ ਜਦੋਂ ਅਸੀਂ ਉੱਥੇ ਜਾ ਦੇਖਿਆ ਤਾਂ ਉੱਥੇ ਰੋਜਾਨਾ ਕਿੰਨਾ ਬਾਲਣ, ਇਸ਼ੂ (ਮਿਲਦਾ) ਹੁੰਦਾ ਸੀ ਲਿਖਿਆ ਗਿਆ ਸੀ ਉੱਥੇ ਇਹ ਲਿਖਿਆ ਪਿਆ ਸੀ ਕਿ ਕਿੰਨੀਆਂ ਲਾਸ਼ਾਂ ਕਿਹੜਾ ਪੁਲੀਸ ਅਫਸਰ ਦੇ ਕੇ ਗਿਆ ਤੇ ਜਦੋਂ ਅਸੀਂ ਉਸ ਤੋਂ ਵੀ ਅੱਗੇ ਗਏ ਤਾਂ ਉੱਥੇ ਇਹ ਵੀ ਲਿਖਿਆ ਪਿਆ ਸੀ ਕਿ ਕਿਹੜਾ ਠਾਣੇਦਾਰ ਕਿੰਨੀਆਂ ਲਾਸ਼ਾਂ ਲੈ ਕੇ ਆਇਆ, ਤੇ ਇਸ ਤੋਂ ਵੀ ਅੱਗੇ ਕਹਿੰਦੇ ਐ ਜਦੋਂ ਕੋਈ ਜਿਆਦਾ ਹੀ ਹੰਕਾਰ 'ਚ ਆ ਜਾਵੇ ਜਾਂ ਆਪਾਂ ਕਹਿ ਲੈਂਨੇ ਆਂ ਕਿ ਉਹਨੂੰ ਰੱਬ ਭੁੱਲ

ਗੁਰੂ ਤੋਂ ਸਭ ਕੁਝ ਮੰਗਦੇ ਆਂ ਗੁਰੂ ਤੋਂ ਇੱਕ ਦਾਤ ਅਸੀਂ ਮੰਗਦੇ ਨਹੀਂ ਡਰਦੇ ਗੁਰੂ ਕੋਲ ਬੜੀਆਂ ਦਾਤਾਂ ਨੇ ਪਰ ਸਭ ਤੋਂ ਵੱਡੀ ਦਾਤ ਸਤਿਗੁਰਾਂ ਕੋਲ ਕਿਹੜੀ ਐ ਸਭ ਤੋਂ ਵੱਡੀ ਦਾਤ ਦੁੱਧ ਦੀ ਨਹੀਂ ਗੀ ਪੁੱਤ ਦੀ ਨਹੀਂ ਗੀ ਤੇ ਗੁਰੂ ਹੁਣ ਗੱਦੀ ਵੀ ਕਿਸੇ ਨੂੰ ਨਹੀਂ ਦਿੰਦੇ ਕਿਸੇ ਸਾਧ ਨੂੰ ਹੁਣ ਉਹ ਗੁਰੂ ਨਹੀਂ ਬਣਾ ਸਕਦੇ।



ਗੁਰੂ ਨੇ ਜਦ ਗੁਰਗੱਦੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਦਿੱਤੀ ਸੀ ਤਾਂ ਉਹਦੇ ਕੋਲ ਇਕ ਵਿਸ਼ੇਸ਼ ਦਾਤ ਸੀ ਜਿਹੜੀ ਜਿਹੜਾ ਮਰਜੀ ਸਿੱਖ ਲੈ ਸਕਦਾ ਐ ਤੇ ਉਸ ਵਿਸ਼ੇਸ਼ ਦਾਤ ਨੂੰ ਗੁਰਾਂ ਦੇ ਤੋਂ ਬਾਅਦ ਸਿੱਖਾਂ ਨੇ ਇੰਨ੍ਹਾਂ ਸਤਿਕਾਰ ਕੀਤਾ ਤੇ ਉਹ ਵਿਸ਼ੇਸ਼ ਦਾਤ ਐ ਗੁਰੂ ਦੇ ਕੋਲ ਐ ਉਹ ਹੈ "ਸ਼ਹਾਦਤ" ਦੀ ਦਾਤ ਜਿੰਨ੍ਹਾਂਨੂੰ ਇਹ ਦਾਤ ਮਿਲਦੀ ਏ ਉਹ ਗੁਰੂ ਤਾਂ ਨਹੀਂ ਬਣਦੇ ਲੇਕਿਨ ਗੁਰੂ ਤੋਂ ਬਾਅਦ ਸਾਡੀ ਕੌਮ ਦੇ ਸਭ ਤੋਂ ਵੱਧ ਸਤਿਕਾਰਤ ਲੋਕ ਬਣਦੇ ਨੇ ਸੋ ਜੇ ਸਾਡੀ ਕਿਸਮਤ 'ਚ ਇਹ ਦਾਤ ਨਹੀਂ ਜੇ ਸਤਿਗੁਰ ਨੇ ਅਜੇ ਸਾਨੂੰ ਇੰਨੀ ਮੱਤ'ਬੁੱਧ ਤਾਕਤ ਨਹੀਂ ਦਿੱਤੀ ਤਾਂ ਘੱਟੋ'ਘੱਟ ਉਸ ਦਾਤ ਨੂੰ ਪ੍ਰਾਪਤ ਕਰਨ ਵਾਲਿਆਂ ਦੇ ਅੱਗੇ ਆਪਣਾ ਸਿਰ ਝੁਕਾਇਆ ਕਰੋ ਉਸ ਦਾਤ ਨੂੰ ਪ੍ਰਾਪਤ ਕਰਨ ਦੀ ਤਮੰਨਾ ਜਰੂਰ ਕਰਿਆ ਕਰੋ ਸਤਿਗੁਰ ਮਿਹਰ ਕਰੇ ਜੇ ਅਸੀਂ ਇਹ ਮੰਗ ਕਰਾਂਗੇ ਤਾਂ ਉਹ ਬਾਕੀ ਸਾਰੀਆਂ ਦਾਤਾਂ ਇਹਦੇ ਵਿੱਚ ਈ ਦੇ ਦੇਊਗਾ

ਜਾਂਦਾ ਤੇ ਉਹ ਇਹੋ ਜਿਹੀਆਂ ਕਾਰਵਾਈਆਂ ਕਰਦਾ ਕਿ ਉਹਨੂੰ ਪਤਾ ਈ ਨਹੀਂ ਹੁੰਦਾ ਕਿ ਇਹ ਕਾਰਵਾਈਆਂ ਉਹਦੀ ਹਕੀਕਤ ਨੂੰ ਨੰਗਿਆ ਕਰ ਦੇਣਗੀਆਂ ਜਾਂ ਜਿਵੇਂ ਦੇਸੀ ਢੰਗ ਨਾਲ ਆਪਾਂ ਕਹਿਨੇ ਆ ਕੇ ਚੋਰ ਨਿਸ਼ਾਨ ਛੱਡ ਜਾਂਦਾ, ਤਾਂ ਇਨ੍ਹਾਂ ਚੋਰਾਂ ਨੇ ਇੰਨ੍ਹੇ ਨਿਸ਼ਾਨ ਛੱਡ ਦਿੱਤੇ ਸੀ ਕਿ ਅਸੀਂ ਹੈਰਾਨ ਰਹਿ ਗਏ ਕਿ ਅੰਮ੍ਰਿਤਸਰ ਜਿਲ੍ਹੇ ਦੇ ਤਿੰਨ੍ਹਾਂ ਸ਼ਹਿਰਾਂ ਦੀਆਂ ਮਿਊਂਸ਼ੀਪਲ ਕਮੇਟੀਆਂ ਦੇ ਸਮਸ਼ਾਨ ਘਾਟ 'ਚ 6017 ਲਾਸ਼ਾਂ ਅਜਿਹੀਆਂ ਸਨ ਜਿਹੜੀਆਂ ਸਾਫ ਲਿਖੀਆਂ ਸਨ ਕਿ ਇਹ ਸਿੱਖ ਨੌਜਵਾਨਾਂ ਦੀਆਂ ਲਾਸ਼ਾਂ ਨੇ ਜਿਨ੍ਹਾਂ ਦੀ ਉਮਰ 15 ਤੋਂ 35 ਸਾਲ ਦੇ ਦਰਮਿਆਨ ਆਂ ਤੇ ਉਹਨਾਂ 'ਚ ਸਿਰਫ ਉਹ ਭਰਾਵਾਂ ਦੀਆਂ ਨਹੀਂ ਉਹਦੇ ਵਿੱਚ ਲਿਖੀਆਂ ਸੀ ਕਿ ਬੀਬੀਆਂ ਦੀਆਂ ਲਾਸ਼ਾਂ ਵੀ ਨੇ ਤੇ ਅਸੀਂ ਹੈਰਾਨ ਹੋਏ ਕਿ ਉਹਦੇ ਵਿੱਚ ਲਿਖਿਆ ਸੀ ਕਿ ਇੱਥੇ ਬਜੁਰਗਾਂ ਦੀਆਂ ਲਾਸ਼ਾਂ ਵੀ ਨੇ ਚਾਹੇ ਉਹ ਕੁੱਛ ਪਰਸੈਂਟ ਸੀ, ਤੇ ਇਹ ਵੀ ਉੱਥੇ ਲਿਖਿਆ ਕਿ ਉੱਥੇ ਸਾਡੀਆਂ ਮਾਤਾਵਾਂ ਦੀਆਂ ਲਾਸ਼ਾਂ ਵੀ ਨੇ ਉੱਥੇ ਮਾਤਾ ਗੁਰਮੇਜ ਕੌਰ ਜਿੰਨ੍ਹੇ ਬਾਬਾ ਮਾਨੋਚਾਹਲ ਜੰਮਿਆਂ ਸੀ ਉਹਦੀ ਲਾਸ਼ ਵੀ ਸਾਨੂੰ ਲੱਭੀ ਉੱਥੇ ਬੀਬੀ ਮਹਿੰਦਰ ਕੌਰ ਜਿੰਨੇ ਪਰਮਜੀਤ ਸਿੰਘ ਪੰਜਵੜ ਜੰਮਿਆਂ ਉਹਦੀ ਲਾਸ਼ ਵੀ ਸਾਨੂੰ ਲੱਭੀ ਤੇ ਉੱਥੇ ਹਰਮਿੰਦਰ ਸਿੰਘ ਸੁਲਤਾਨਵਿੰਡ ਦੇ ਚਾਚੇ ਬਾਬਾ ਪਿਆਰਾ ਸਿੰਘ ਦੀ ਲਾਸ਼ ਵੀ ਸਾਨੂੰ ਲੱਭੀ (ਸੰਗਤ ਵਲੋਂ ਜੈਕਾਰਾ)

ਭਰਾਓ ਜਦੋਂ ਸਾਨੂੰ ਇਹ ਸਾਰੀ ਹਕੀਕਤ ਮਿਲੀ ਤਾਂ ਅਸੀਂ ਉਸ ਦੇਸ਼ ਦੀ ਉੱਚ ਅਦਾਲਤ 'ਚ ਗਏ ਅਸੀਂ ਪੰਜਾਬ ਤੇ ਹਰਿਆਣਾ ਹਾਈਕੋਰਟ ਦਾ ਦਰਵਾਜ਼ਾ ਖੜਕਾਇਆ ਕਿ ਜਰਵਾਣਿਉ ਘੱਟੋ'ਘੱਟ ਸਾਨੂੰ ਇਹ ਡੀਟੇਲ (ਵੇਰਵਾ) ਤਾਂ ਦੇ ਦਿਉ ਕਿ ਕਿਹੜੀ ਲਾਸ਼ ਕੀਹਦੀ ਐ ਤਾਂ ਕਿ ਅਸੀਂ ਹਰੇਕ ਮਾਂ ਭੈਣ ਨੂੰ ਦੱਸ ਸਕੀਏ ਹਰੇਕ ਬਾਪ ਨੂੰ ਦੱਸ ਸਕੀਏ ਕਿ ਉਹ ਆਪਣੇ ਦਿਲ ਦੇ ਵਿੱਚ ਜੋ ਧਾਰੀ ਅਰਦਾਸ ਹੈ ਉਹ ਸਤਿਗੁਰਾਂ ਪਾਸ ਕਰ ਸਕੇ ਕਿ ਸਤਿਗੁਰੂ ਮੇਰੇ ਪੁੱਤ ਨੂੰ ਆਪਣੇ ਚਰਨਾਂ 'ਚ ਨਿਵਾਸ ਬਖਸ਼ੀਂ। ਇਹ ਆਪਣੀ ਰਵਾਇਤ ਐ ਅਸੀਂ ਪੁੱਤ ਮੰਗਦੇ ਆਂ ਸਤਿਗੁਰੂ ਪਾਸ ਅਰਦਾਸ ਕਰਕੇ ਅਸੀਂ ਆਪਣੇ ਘਰ ਦੇ ਜੀਆਂ ਨੂੰ ਤੋਰਦੇ ਆਂ ਸਤਿਗੁਰ ਪਾਸ ਅਰਦਾਸ ਕਰਦੇ ਆਂ ਕਿ ਚਰਨਾਂ ਨਾਲ ਲਾ ਲੈ।

ਅਸੀਂ ਜਦ ਇਹ ਮੰਗ ਕੀਤੀ ਕਿ ਕੁੱਛ ਨੀਂ ਚਾਹੀਦਾ ਸਾਨੂੰ, ਸਾਨੂੰ ਘੱਟੋ ਘੱਟ ਇਹ ਦੱਸ ਦਿਉ ਕਿ ਕਿਹੜੇ ਘਰ ਦਾ ਹੀਰਾ ਕਿਹੜੀ ਸਮਸ਼ਾਨ ਘਾਟ 'ਚ ਤੁਸਾਂ ਕਦੋਂ ਸਾੜਿਆ ਸੀ ਕਿਉਂਕਿ ਕਾਨੂੰਨ ਕਹਿੰਦਾ ਲਾਵਾਰਿਸ ਲਾਸ਼ ਦੀਆਂ ਫੋਟੋਆਂ ਰੱਖੀਆਂ ਜਾਂਦੀਆਂ ਕਾਨੂੰਨ ਕਹਿੰਦਾ ਲਾਵਾਰਿਸ ਲਾਸ਼ ਦੇ ਕੱਪੜੇ ਉਦੋਂ ਤੱਕ ਸਾਂਭ ਕੇ ਰੱਖੇ ਜਾਂਦੇ ਆ ਜਦ ਤੱਕ ਉਹਨਾਂ ਦਾ ਵਾਰਸ ਕਲੇਮ (ਦਾਅਵਾ) ਨਾ ਕਰੇ ਪਰ ਉਹ ਦੇਸ਼ ਜੋ ਸਭ ਤੋਂ ਵੱਡੀ ਜਮਹੂਰੀਅਤ ਤੇ ਨਿਆਂ ਪਸੰਦ ਕਹਾਉਂਦਾ ਏ ਉਸ ਦੇ ਹਾਈਕੋਰਟ ਨੇ ਸਾਨੂੰ ਕਿਹਾ ਕਿ ਇੰਝ ਕਰੋ, ਇਹ ਪਬਲਿਕ ਇੰਟਰਸਅ (ਲੋਕਹਿੱਤ) ਤਾਂ ਬਣਦੀ ਨਹੀਂ ਇਹਦੇ ਨਾਲ ਬਹੁਤ ਵੱਡਾ ਮਸਲਾ ਖੜ੍ਹਾ ਹੁੰਦੇ ਏ ਤੁਸੀਂ ਹਰੇਕ ਪਰਿਵਾਰ ਨੂੰ ਜਿੰਨ੍ਹਾਂ ਦੀ ਲਾਸ਼ ਹੈ ਭੇਜ ਦਿਉ ਅਸੀਂ ਉਹਨਾਂ ਨੂੰ ਜਾਣਕਾਰੀ ਦਿਆਂਗੇ। ਕਾਨੂੰਨ ਨਾਲ ਮਾਖੌਲ ਕੀਤਾ ਗਿਆ ਇੱਕ ਕੌਮ ਨਾਲ ਮਾਖੌਲ ਕੀਤਾ ਗਿਆ, ਤੇ ਉਹਨਾਂ ਲੋਕਾਂ ਨਾਲ ਮਾਖੌਲ ਕੀਤਾ ਗਿਆ

ਜਿਹੜੇ ਹੋਰ ਕੁੱਛ ਨਹੀਂ ਮੰਗਦੇ ਸਿਰਫ਼ ਡੈੱਥ ਸਰਟੀਫਿਕੇਟ (ਮੌਤ ਦਾ ਪ੍ਰਮਾਣ ਪੱਤਰ) ਹੀ ਮੰਗਦੇ ਸੀ ਕਿਉਂਕਿ ਅਸੀਂ ਹਾਈਕੋਰਟ ਤੋਂ ਮੰਗਿਆ ਕਿ ਸਾਨੂੰ ਸਾਡੇ ਨਾਲ ਸੰਬੰਧਿਤ ਵੀਰ ਭਰਾ ਦੀ ਲਾਸ਼ ਦੀ ਜਾਣਕਾਰੀ ਚਾਹੀਦੀ ਐ ਉਹ ਸਾਨੂੰ ਕਹਿ ਰਹੇ ਆ ਕਿ ਜਿਹਦੀ ਜਾਣਕਾਰੀ ਤੁਹਾਨੂੰ ਹੈਗੀ ਆ ਉਹਦੇ ਬਾਰੇ ਆ ਜਾਓ ਇਹ ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਸਾਨੂੰ ਜਵਾਬ ਦਿੱਤਾ।

ਚਾਹੇ ਅਸੀਂ ਹੁਣ ਸੁਪਰੀਮ ਕੋਰਟ 'ਚ ਜਾਵਾਂਗੇ ਚਾਹੇ ਅਸੀਂ ਹਰ ਕਾਨੂੰਨੀ ਕਾਰਵਾਈ ਕਰਾਂਗੇ, ਪਰ ਸਭ ਤੋਂ ਵੱਡੀ ਕਚਹਿਰੀ ਲੋਕਾਂ ਦੀ ਕਚਹਿਰੀ ਹੁੰਦੀ ਐ ਤੇ ਅਸੀਂ ਲੋਕਾਂ ਦੀ ਕਚਹਿਰੀ 'ਚ ਦੁਨੀਆਂ ਪੱਧਰ ਤੇ ਜਾਣਾ ਚਾਹੁਣੇ ਆਂ, ਕਿ ਐ ਦੁਨੀਆਂ ਵਾਲਿਓ ਤੁਸਾਂ ਸਾਨੂੰ ਅੱਤਵਾਦੀ ਆਖਿਆ, ਤੁਸਾਂ ਸਾਨੂੰ ਫਿਰਕਾਪ੍ਰਸਤ ਆਖਿਆ ਏ ਪਰ ਜਿੰਨ੍ਹਾਂ ਨੂੰ ਤੁਸਾਂ ਅਮਨ ਦੇ ਮਸੀਹੇ ਆਖਿਆ ਸੀ ਜਿੰਨ੍ਹਾਂ ਨੂੰ ਤੁਸਾਂ ਜਮਹੂਰੀਅਤ ਦੇ ਪੈਗੰਬਰ ਕਿਹਾ ਸੀ ਉਨ੍ਹਾਂ ਦੀ ਅਸਲੀਅਤ ਜਾਣੋ ਤੇ ਸਾਨੂੰ ਦੱਸੋ ਕਿ ਆਖਰ ਅੱਤਵਾਦੀ ਕੌਣ ਐ ਤੇ ਸੱਤਵਾਦੀ ਕੌਣ ਐ?

ਏਸ ਅਧਾਰ 'ਤੇ ਮਹਾਰਾਜ ਨੇ ਕੋਈ ਮੌਕਾ ਬਖਸ਼ਿਆ। ਦਾਦੇ ਮੇਰੇ ਨੂੰ ਤਾਂ ਏਸ ਮੁਲਕ ਨੇ ਨਈਂ ਸੀ ਵੜਨ ਦਿੱਤਾ ਪਰ ਕੋਈ ਭਾਣਾ ਅਚਾਨਕ ਮੈਨੂੰ ਕਿਹਾ ਗਿਆ ਕਿ ਮਿਸਿਜ਼ ਕੁਲੀਨ ਏਥੇ ਕੋਈ ਸੈਮੀਨਾਰ ਕਰ ਰਹੀ ਐ 24ਆਂ ਘੰਟਿਆਂ 'ਚ ਈ ਪਤਾ ਨਹੀਂ ਕਿਹੜੇ ਢੰਗ ਦੇ ਨਾਲ ਸਤਿਗੁਰੂ ਨੇ ਇਹ ਸਾਰੀ ਬਿਧ ਬਣਾਈ ਮੈਂ ਕੈਨੇਡਾ ਆਇਆ, ਇੱਥੇ ਕੈਨੇਡਾ ਦੀ ਸਰਕਾਰ ਨੂੰ, ਪਾਰਲੀਮੈਂਟ ਨੂੰ ਸਭ ਕੁੱਛ ਕਿਹਾ ਲੇਕਿਨ ਮੈਂ ਸਮਝਦਾ ਕਿ ਬਗਾਨਿਆਂ ਨੂੰ ਕਹਿਣ ਦੇ ਨਾਲ'ਨਾਲ ਆਪਣਿਆਂ ਨੂੰ ਵੀ ਕਹਿ ਲਵਾਂ ਕੁੱਛ, ਕਿਉਂਕਿ ਅਸੀਂ ਇਹ ਬਹੁਤ ਕਹਿ ਸਕਦੇ ਹਾਂ ਕਿ ਸਾਡੇ ਤੇ ਜੁਲਮ ਬਹੁਤ ਹੋਇਆ ਲੇਕਿਨ ਜੁਲਮ ਦਾ ਪੂਰਾ ਹਿਸਾਬ ਰੱਖਣ ਦਾ ਹਾਲੇ ਸਾਨੂੰ ਅਭਿਆਸ ਨਹੀਂ ਹੋਇਆ, ਅਸੀਂ ਅਬਾਊਟ ਫਿਫਟੀ ਥਾਊਜ਼ੰਡ (50,000) ਅਬਾਊਟ ਵੰਨ ਮਿਲੀਅਨ ਇਹ ਸਾਰਾ ਕੁੱਛ ਕਹਿ ਦੇਨੇ ਆਂ ਦੁਨੀਆਂ ਦੇ ਪੜ੍ਹੇ ਲਿਖੇ ਲੋਕ ਇਤਬਾਰ ਨਹੀਂ ਕਰਦੇ ਐਗਜੈਕਟ ਫਿਗਰਾਂ (ਸਹੀ ਅੰਕੜੇ) ਮੰਗਦੇ ਨੇ ਤਾਂ ਉਹਦੇ ਵਾਸਤੇ ਅਸੀਂ ਇਹ ਵੀ ਕਹਿਨੇ ਆਂ ਕਿ ਆਉ ਤੁਸੀਂ ਸਾਰੇ ਈ ਏਸ ਮਸਲੇ ਦੇ ਉੱਤੇ ਕਿਉਂਕਿ ਇਹ ਮਸਲਾ ਉਨ੍ਹਾਂ ਪਰਿਵਾਰਾਂ ਦਾ ਮਸਲਾ ਨਹੀਂ ਇੱਕ ਕੌਮ ਦਾ ਮਸਲਾ ਏ, ਇਹ ਦੁਨੀਆਂ ਦੀ ਮਾਨਵਤਾ ਦਾ ਮਸਲਾ ਐ ਤੁਸੀਂ ਸਾਰੇ ਏਸ ਮਸਲੇ ਨੂੰ ਜਿੱਥੇ ਵੀ ਹੈ ਜਿਸ ਵੀ ਢੰਗ ਨਾਲ ਹੈ ਉਸ ਢੰਗ ਨਾਲ ਪੇਸ਼ ਕਰੋ ਤੇ ਉਸ ਹਕੂਮਤ ਨੂੰ ਉਸ ਮਸ਼ੀਨਰੀ ਨੂੰ ਉਸ ਨਿਆਂ ਪ੍ਰਣਾਲੀ ਨੂੰ ਲਾਹਨਤਾ ਪਾਉ ਤੇ ਲੋਕਾਂ ਨੂੰ ਅਸਲੀਅਤ ਦੱਸੋ ਤਾਂ ਤੁਸੀਂ ਸਾਡੀ ਇਸ ਕੰਮ 'ਚ ਜਰੂਰ ਮਦਦ ਕਰਿਓ। ਇਸ ਦੇ ਨਾਲ ਹੀ ਮੈਂ ਤੁਹਾਡੇ ਨਾਲ ਇੱਕ ਗੱਲ ਹੋਰ ਕਰਨੀ ਚਾਹੁੰਨਾਂ। ਮਨੁੱਖੀ ਅਧਿਕਾਰ ਪੰਜਾਬ 'ਚ ਰਹਿੰਦੇ ਲੋਕਾਂ ਦੇ ਹੀ ਕੁੱਚਲੇ ਨਹੀਂ ਜਾਂਦੇ, ਮਨੁੱਖੀ ਅਧਿਕਾਰ ਸਿਰਫ ਉੱਥੇ ਰਹਿਣ ਵਾਲੇ ਸਿੱਖਾਂ ਦੇ ਈ ਕੁੱਚਲੇ ਨਹੀਂ ਜਾਂਦੇ, ਹਰੇਕ ਸਿੱਖ ਜਦ ਭਾਰਤੀ ਰਾਜ ਦੇ ਨਾਲ ਆਪਣੇ ਸੰਬੰਧਾਂ ਦੇ ਲੈਣ'ਦੇਣ ਕਰਦਾ ਤਾਂ ਉਸ ਦੇ ਮਨੁੱਖੀ ਅਧਿਕਾਰਾਂ ਤੇ ਵਾਰ ਹੁੰਦਾ ਕਈਆਂ ਨੂੰ ਅਹਿਸਾਸ ਹੁੰਦਾ ਐ ਕਈਆਂ ਨੂੰ ਨਹੀਂ ਹੁੰਦਾ, ਮੈਂ ਕਿ ਕਹਿਨਾ ਕੇ ਤੁਹਾਡੇ ਹਰ ਇੱਕ ਦੇ ਨਾਲ ਭਾਰਤੀ ਰਾਜ ਮਨੁੱਖੀ ਅਧਿਕਾਰਾਂ ਦੇ ਪੱਖ ਤੋਂ ਧੱਕਾ ਕਰਦਾ ਐ ਤੇ ਤੁਸੀਂ ਸਿਰਫ ਇਹ ਹੀ ਨਾ ਸੋਚਿਓ ਕੇ ਸਾਡੇ ਨਾਲ ਮਨੁੱਖੀ ਅਧਿਕਾਰਾਂ ਦਾ ਧੱਕਾ ਹੋ ਰਿਹੈ ਤੇ ਤੁਸਾਂ ਸਾਡੀ ਗੱਲ ਕਰਨੀ ਐ, ਧੱਕਾ ਕਿਵੇਂ ਹੁੰਦਾ।

ਤੁਸੀਂ ਚਾਹੇ ਕੈਨੇਡਾ ਦੇ ਸਿਟੀਜਨ ਬਣ ਗਏ ਜੇ ਪਰ ਇੱਕ ਗੱਲ ਯਾਦ ਰੱਖੋ ਦੁਨੀਆਂ 'ਚ ਸਭ ਤੋਂ ਵੱਡਾ ਬੁਨਿਆਦੀ ਅਧਿਕਾਰ ਐ ਬੰਦੇ ਦੇ ਪੂਜਾ ਪਾਠ ਕਰਨ ਦਾ, ਉਸ ਦੇ ਧਰਮ ਨੂੰ ਮੰਨਣ ਦਾ ਅਧਿਕਾਰ ਤੇ ਤੁਸੀਂ ਰੋਜ਼ ਦੋ ਟਾਇਮ ਦੇ ਉੱਤੇ ਅਰਦਾਸ ਕਰਦੇ ਜੇ 'ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ', ਦੀ ਕਿਹੜਾ ਸਿੱਖ ਐ ਜਿਹੜਾ ਬਾਂਹ ਖੜ੍ਹੀ ਕਰ ਕੇ ਕਹਿ ਸਕਦਾ ਕਿ ਮੈਨੂੰ ਏਸ ਮੁਢੱਲੇ ਬੁਨਿਆਦੀ ਮਨੁੱਖੀ ਅਧਿਕਾਰ ਦੀ ਪ੍ਰਾਪਤੀ ਐ, ਦੁਨੀਆਂ ਦਾ ਕੋਈ ਧਰਮ ਅਜਿਹਾ ਨਹੀਂ ਜਿੰਨੂੰ ਆਪਣੇ ਮੱਕੇ 'ਚ ਜਾਣ ਦੀ, ਜਿੰਨੂੰ ਆਪਣੇ ਪੋਪ ਦੇ ਕੋਲ ਜਾਣ ਦੀ ਕੋਈ ਪਾਬੰਦੀ ਹੋਵੇ। ਦੁਨੀਆਂ ਦੇ ਵਿੱਚ ਸਿਰਫ ਇੱਕ ਧਰਮ ਐ ਉਹ ਸਿੱਖ ਧਰਮ ਐ ਜਿਸ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਜਿਸਨੂੰ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਜਾਣ 'ਤੇ ਪਾਬੰਦੀ ਆ (ਸੰਗਤ ਦਾ ਜੈਕਾਰਾ)

ਮੈਨੂੰ ਹੋਰ ਕਿਸੇ ਦਾ ਤਾਂ ਪਤਾ ਨਹੀਂ ਪਰ ਮੇਰੇ ਅੰਦਰ ਇਹ ਗੱਲ ਜਰੂਰ ਆਉਂਦੀ ਐ ਕਿ ਦਿੱਲੀ ਦੇ ਹਾਕਮ ਜਿਹੜੇ ਸਦੀਆਂ ਤੋਂ ਗੁਲਾਮੀ ਦੀ ਜਿੰਦਗੀ ਬਤੀਤ ਕਰਦੇ ਰਹੇ ਜਲੀਲ ਹੁੰਦੇ ਰਹੇ ਤੇ ਉਹਨਾਂ ਦੀ ਸੋਚ ਅੱਜ ਇਸ ਤਰ੍ਹਾਂ ਦੀ ਹੋ ਗਈ ਐ ਕਿ ਉਹਨੂੰ ਬੰਦਾ'ਬੰਦਾ ਨਹੀਂ ਦਿੱਸ ਰਿਹਾ ਉਹਨਾਂ ਦਾ ਹੱਲ ਵੀ ਇਹੋ ਹੈ ਕਿ ਉਹ ਇੱਕ ਚੰਗਾ ਰਾਜਨੀਤਕ ਮਾਡਲ ਅਪਣਾਉਣ ਮੈਂ ਜਿੱਥੇ ਆਪਣੀ ਕੌਮ ਵਾਸਤੇ ਘਰ ਮੰਗਦਾ ਉੱਥੇ ਮੈਂ ਕਹਿਨਾ ਕਿ ਉਹਨਾਂ ਲੋਕਾਂ ਨੂੰ ਵੀ ਜਿਹੜੇ ਆਨੇ-ਬਹਾਨੇ ਕਦੀ ਭਾਰਤੀ ਕਰਣ ਦੇ ਨਾਹਰੇ ਮਾਰਦੇ ਨੇ ਕਦੀ ਮਰਾਠਾ ਰਾਜ ਦੇ ਨਾਹਰ ਮਾਰਦੇ ਨੇ ਸਾਨੂੰ ਉਹਨਾਂ ਨੂੰ ਵੀ ਕਹਿ ਦੇਣਾ ਚਾਹੀਦਾ ਕਿ ਤੁਹਾਨੂੰ ਤੁਹਾਡਾ ਘਰ ਮੁਬਾਰਕ ਤੁਸੀਂ ਤੇਤੀ (33) ਕਰੋੜ ਦੇਵੀ ਦੇਵਤਿਆਂ ਦਾ ਆਪਣਾ ਰਾਜ ਸਿਰਜ ਲਉ ਪਰ ਅਸੀਂ ਆਪਣੇ ਫਲਸਫੇ ਦੇ ਆਧਾਰ ਤੇ ਸਮਾਜ ਸਿਰਜ ਕੇ ਤੁਹਾਨੂੰ ਦਿਖਾਈਏ ਤੁਸੀਂ ਆਪਣੇ ਤੇ ਦੁਨੀਆਂ ਦੇਖੇਗੀ ਕਿਹੜਾ ਧਰਮ ਕਿਹੜਾ ਫਲਸਫਾ ਠੀਕ ਹੈ ਉਹ ਫਿਰ ਅਡਵਾਂਸ (ਵਿਕਾਸ) ਕਰੇਗਾ।

ਤੇ ਭਰਾਓ ਇਹ ਅਧਿਕਾਰ ਤੁਹਾਡਾ ਸਾਰਿਆਂ ਦਾ ਖੁੱਸਾ ਤੁਸੀਂ ਚੁੱਪ ਜੇ? ਤੁਸੀਂ ਖਾਲਿਸਤਾਨ ਨਾ ਮੰਗੋ ਤੁਸੀਂ ਕੁੱਛ ਹੋਰ ਨਾ ਮੰਗੋ ਤੁਸੀ ਇੰਨਾਂ ਕੁ ਅਧਿਕਾਰ ਤਾਂ ਮੰਗੋ ਕਿ ਅਸੀਂ ਅਜਾਦੀ ਨਾਲ ਸ੍ਰੀ ਦਰਬਾਰ ਸਾਹਿਬ ਜਾਣਾ ਚਾਹੁੰਨੇ ਆਂ ਕੀ ਤੁਸੀਂ ਇਹ ਅਧਿਕਾਰ ਪ੍ਰਾਪਤ ਕਰਨ ਲਈ ਕੁੱਛ ਕਰ ਸਕਦੇ ਜੇ? ਮੈਂ ਤੁਹਾਡੇ ਤੇ ਇਹ ਸਵਾਲ ਕਰਦਾਂ। ਦੂਸਰਾ ਅਧਿਕਾਰ ਹੁੰਦਾ ਹਰ ਬੰਦੇ ਦਾ ਆਪਣੇ ਵਿਚਾਰ ਪ੍ਰਗਟ ਕਰਨ ਦਾ ਅਧਿਕਾਰ। ਇੱਥੇ ਰਹਿੰਦਿਆਂ ਉਥੋਂ ਦੀਆਂ ਪਾਬੰਦੀਆਂ ਸਾਡਾ ਪਿੱਛਾ ਕਰਦੀਆਂ ਨੇ। ਦੱਸਿਆ ਗਿਆ ਕਿ ਡਾ. ਅਮਰਜੀਤ ਸਿੰਘ ਦੇ ਬੋਲਣ ਬਾਰੇ ਉਥੋਂ ਦੀ ਸਰਕਾਰ ਜਾਂ ਉਥੋਂ ਦੀ ਸਰਕਾਰ ਦੇ ਬੰਦਿਆਂ ਦੇ ਹਦਾਇਤਾਂ ਤੇ ਇੱਥੇ ਕਿਹਾ ਗਿਆ ਏ ਕੇ ਉਹ ਇੱਥੇ ਬੋਲਣ ਜਾਂ ਨਾ ਬੋਲਣ ਇਹਦੇ ਬਾਰੇ ਦੱਸਿਆ ਜਾਵੇ। ਇਹ ਵਿਚਾਰ ਪ੍ਰਗਟ ਕਰਨ ਦਾ ਸਾਡਾ ਅਧਿਕਾਰ ਐ ਜਿਨੂੰ ਇੱਕ ਖਾਸ ਥਾਂ ਤੋਂ ਲੋਕ ਕੁਚਲਣ ਲਈ ਦੁਨੀਆਂ ਪੱਧਰ ਤੇ ਕੋਸ਼ਿਸ਼ਾਂ ਕਰਦੇ ਨੇ ਕੀ ਤੁਸੀਂ ਏਸ ਵਿਚਾਰ ਦੀ ਰਾਖੀ ਲਈ ਏਸ ਅਣਖੀਲੇ ਪੰਜਾਬ ਦੀ ਰਾਖੀ ਲਈ ਕੁੱਛ ਕਰ ਸਕਦੇ ਜੇ, ਇਹ ਤੁਸੀਂ ਜਰੂਰ ਵਿਚਾਰਿਓ।

ਤੁਸੀਂ ਆਪਣੇ ਪੁੱਤਰ ਧੀਆਂ ਦੀ ਸ਼ਾਦੀ ਕਰਨ ਲਈ ਪੰਜਾਬ 'ਚ ਜਾਂਦੇ ਜੇ। ਤੁਸੀਂ ਉੱਥੋਂ ਜਦੋਂ ਆਪਣੇ ਬੱਚਿਆਂ ਦੇ ਵਿਆਹ ਦਾ ਸਰਟੀਫਿਕੇਟ ਲਿਆਉਂਦੇ ਜੇ ਤੁਹਾਨੂੰ ਜਰੂਰੀ ਹੁੰਦਾ ਤਾਂ ਕਚਹਿਰੀ 'ਚ ਖਲੋ ਕੇ ਕੀ ਕਹਿੰਦੇ ਜੇ, ਕਦੀ ਸੋਚਿਆ? ਤੁਸੀਂ ਹਿੰਦੂ ਮੈਰਿਜ ਐਕਟ ਦੇ ਮੁਤਾਬਿਕ ਸਾਰੇ ਸਰਟੀਫਿਕੇਟ ਕੱਛ 'ਚ ਮਾਰ ਕੇ ਲਿਆਉਂਦੇ ਜੇ ਕੀ ਤੁਹਾਨੂੰ ਕਿਸੇ ਕਨੇਡੀਅਨ ਇੰਮੀਗ੍ਰੇਸ਼ਨ ਅਧਿਕਾਰੀ ਨੇ ਨੀ ਪੁੱਛਿਆ ਕਿ ਇੱਥੇ ਤਾਂ ਕਹਿੰਦੇ ਜੇ ਅਸੀਂ ਸਿੱਖ ਆਂ ਤੇ ਸਰਟੀਫਿਕੇਟ ਤਾਂ ਦੂਜਾ ਲੈ ਆਂਦਾ ਜੇ? ਕਿ ਹਿੰਦੂ ਮੈਰਿਜ ਐਕਟ ਮੁਤਾਬਕ ਮੈਂ ਆਪਣੇ ਬੱਚੇ ਦੀ ਸ਼ਾਦੀ ਕਰਕੇ ਆਇਆ। ਕੀ ਤੁਸੀਂ ਸੋਚਿਆ ਹੈ ਇਹ ਅਧਿਕਾਰ ਤੁਹਾਡੇ ਵਾਸਤੇ ਕਿਹੋ ਜਿਹਾ ਸਰਟੀਫਿਕੇਟ ਹੈ? ਤੁਸੀਂ ਸਾਰੇ ਉੱਥੋ ਦੋ-ਦੋ, ਚਾਰ-ਚਾਰ ਕਿੱਲੇ ਛੱਡ ਕੇ ਆਏ ਜੇ। ਪਹਿਲਾਂ ਕਿਹਾ ਕੇ ਭਰਾ ਵਾਹ ਲੈਣ ਹੁਣ ਚਾਹੁੰਦੇ ਜੇ ਕੇ ਵੇਚ ਕੇ ਪੈਸਾ ਲੈ ਆਈਏ। ਜਾ ਕੇ ਤੁਸੀਂ ਕਚਹਿਰੀਆਂ 'ਚ ਕੇਸ ਕਰਦੇ ਜੇ ਤਾਂ ਕਿਹੜੇ ਕਾਨੂੰਨ ਮੁਤਾਬਕ ਵਕੀਲ ਕਰਦੇ ਜੇ ਕਿ ਹਿੰਦੂ ਵਿਰਾਸਤ ਐਕਟ ਦੇ ਮੁਤਾਬਕ ਮੇਰੇ ਪਿਉ ਦੀ ਜ਼ਮੀਨ ਦਾ ਇੰਨਾ ਕੁ ਹਿੱਸਾ ਮੇਰਾ ਬਣਦਾ? ਕਦੀ ਤੁਸਾਂ ਸੋਚਿਆਂ ਕਿ ਸਭ ਕੁੱਛ ਦੇ ਹੁੰਦਿਆਂ ਵੀ ਉਸ ਅਦਾਲਤ 'ਚ ਜਾ ਕੇ 2-4 ਕਿੱਲਿਆਂ ਬਦਲੇ ਫਿਰ ਆਪਣੇ ਆਪ ਨੂੰ ਹਿੰਦੂ ਡੈਕਲੇਅਰ ਕਰਨਾ ਪੈਂਦਾ। ਸੋ ਇਹ ਤੁਹਾਡੇ ਨਾਲ ਸੰਬੰਧਿਤ ਗੱਲਾਂ ਨੇ ਉੱਥੇ ਅਨੇਕਾਂ ਸਾਡੇ ਨਾਲ ਸੰਬੰਧਿਤ ਗੱਲਾਂ ਨੇ।

ਮੈਂ ਕਹਿਨਾ ਇਨ੍ਹਾਂ ਸਾਰਿਆਂ ਦੇ ਬਦਲੇ ਆਪਾਂ ਦੁਨੀਆਂ 'ਚ ਕਿਤੇ ਵੀ ਵਸਦੇ ਹੋਈਏ ਰਾਜਨੀਤੀ ਕਿਸੇ

ਮੈਂ ਤੁਹਾਡੇ ਨਾਲ ਇੱਕ ਗੱਲ ਹੋਰ ਕਰਨੀ ਚਾਹੁੰਨਾਂ ਮਨੁੱਖੀ ਅਧਿਕਾਰ ਪੰਜਾਬ 'ਚ ਰਹਿੰਦੇ ਲੋਕਾਂ ਦੇ ਹੀ ਕੁੱਚਲੇ ਨਹੀਂ ਜਾਂਦੇ, ਮਨੁੱਖੀ ਅਧਿਕਾਰ ਸਿਰਫ ਉੱਥੇ ਰਹਿਣ ਵਾਲੇ ਸਿੱਖਾਂ ਦੇ ਈ ਕੁੱਚਲੇ ਨਹੀਂ ਜਾਂਦੇ, ਹਰੇਕ ਸਿੱਖ ਜਦ ਭਾਰਤੀ ਰਾਜ ਦੇ ਨਾਲ ਆਪਣੇ ਸੰਬੰਧਾਂ ਦੇ ਲੈਣ'ਦੇਣ ਕਰਦਾ ਤਾਂ ਉਸ ਦੇ ਮਨੁੱਖੀ ਅਧਿਕਾਰਾਂ ਤੇ ਵਾਰ ਹੁੰਦਾ ਕਈਆਂ ਨੂੰ ਅਹਿਸਾਸ ਹੁੰਦਾ ਕਈਆਂ ਨੂੰ ਨਹੀਂ ਹੁੰਦਾ, ਮੈਂ ਕਹਿਨਾ ਕੇ ਤੁਹਾਡੇ ਹਰ ਇੱਕ ਦੇ ਨਾਲ ਭਾਰਤੀ ਰਾਜ ਮਨੁੱਖੀ ਅਧਿਕਾਰਾਂ ਦੇ ਪੱਖ ਤੇ ਧੱਕਾ ਕਰਦਾ ਤੇ ਤੁਸੀਂ ਸਿਰਫ ਇਹ ਹੀ ਨਾ ਸੋਚਿਓ ਕੇ ਸਾਡੇ ਨਾਲ ਮਨੁੱਖੀ ਅਧਿਕਾਰਾਂ ਦਾ ਧੱਕਾ ਹੋ ਰਿਹਾ ਤੇ ਤੁਸਾਂ ਸਾਡੀ ਗੱਲ ਕਰਨੀ ਐ, ਧੱਕਾ ਕਿਵੇਂ ਹੁੰਦਾ।

ਨੂੰ ਵੀ ਮੰਨਦੇ ਹੋਈਏ ਸਾਨੂੰ ਸਾਰਿਆਂ ਨੂੰ ਸੁਚੇਤ ਹੋਣਾ ਚਾਹੀਦਾ ਤੇ ਦੁਨੀਆਂ ਨੂੰ ਦੱਸਣਾ ਚਾਹੀਦਾ ਕਿ ਸਾਡੇ ਤਾਂ ਪਰਿਵਾਰ ਵੀ ਗਵਰਨ ਹੁੰਦੇ ਆ ਹਿੰਦੂ ਐਕਟ ਮੁਤਾਬਕ ਤੇ ਸਾਡੇ ਧਾਰਮਿਕ ਅਦਾਰੇ ਵੀ ਗਵਰਨ ਹੁੰਦੇ ਆ ਹਿੰਦੂ ਐਕਟ ਮੁਤਾਬਕ ਤਾਂ ਮਨੁੱਖੀ ਅਧਿਕਾਰ ਮੰਗ ਮਨੁੱਖੀ ਅਧਿਕਾਰਾਂ ਦਾ ਵਿਸ਼ਾ ਅੱਜ ਇਹ ਮੰਗ ਕਰਦਾ ਹੈ ਹਰੇਕ ਬੰਦਾ ਜਿੱਥੇ ਵੀ ਐ ਉਹ ਘੱਟੋ/ਘੱਟ ਸਤਿਗੁਰੂ ਤੋਂ ਅਸੀਸਾਂ ਮੰਗਦਾ ਜੇ ਤੁਸੀਂ ਇੱਥੇ ਆ ਕੇ ਦੁੱਧ ਮੰਗਦੇ ਜੇ, ਪੁੱਤ ਮੰਗਦੇ ਜੇ, ਖੁਸ਼ੀਆਂ ਮੰਗਦੇ ਜੇ, ਸਤਿਗੁਰ ਤੁਹਾਨੂੰ ਸਭ ਕੁੱਛ ਦਿੰਦਾ ਪਰ ਸਤਿਗੁਰ ਤੁਹਾਡੇ ਤੋਂ ਇੱਕ ਗੱਲ ਤਾਂ ਮੰਗਦਾ ਕਿ 'ਅਖਵਾਓ ਤਾਂ ਗੁਰੂ ਦੇ ਸਿੱਖ' ਉਹ ਏਸ ਅਧਿਕਾਰ ਦੇ ਵਾਸਤੇ ਤੁਸੀਂ ਕੀ ਕਰਦੇ ਜੇ ਇਹ ਮੈਂ ਤੁਹਾਡੇ ਤੋਂ ਸਵਾਲ ਪੁੱਛਦਾ।

ਗੁਰੂ ਦੇ ਪਿਆਰਿਓ ਰਾਜ ਬਣਦੇ ਰਹੇ ਰਾਜ ਟੁੱਟਦੇ ਰਹੇ ਲੇਕਿਨ ਦੁਨੀਆਂ ਦੇ ਉੱਤੇ ਜੋ ਧਰਮ ਆਇਆ ਜੇ ਉਹ ਧਰਮ ਸਤਿਗੁਰਾਂ ਦੇ ਵਖਾਏ ਰਸਤੇ ਤੇ ਚੱਲਿਆ ਨਾ ਕੋਈ ਟੁੱਟਿਆ ਨਾ ਉਹਦੀ ਕਿਸੇ ਨੇ ਥਾਂ ਲਈ ਹੈ। ਸਿੱਖ ਧਰਮ ਅੱਜ ਦੁਨੀਆਂ ਦੇ ਸਾਹਮਣੇ ਮਨੁੱਖੀ ਅਧਿਕਾਰਾਂ ਦਾ ਵੀ ਇੱਕ ਨਮੂਨਾ ਪੇਸ਼ ਕਰੇਗਾ ਮੈਨੂੰ ਕੁੱਛ ਵੀਰਾਂ ਨੇ ਕਿਹਾ ਕਿ ਸਾਡੇ ਤੇ ਸਵਾਲ ਹੁੰਦੇ ਐ ਕਿ ਤੁਸੀਂ ਰਾਜਨੀਤਕ ਮੰਗਾਂ ਧਰਮ ਦੇ ਆਧਾਰ 'ਤੇ ਖੜ੍ਹ ਕੇ ਕਰਦੇ ਜੇ, ਇਸ ਦੇ ਨਾਲ ਜਮਹੂਰੀਅਤ ਤੇ ਅੱਜ ਦਾ ਸਮਾਜ ਨਹੀਂ ਸਿਰਜਿਆ ਜਾਂਦਾ। ਮੈਂ ਏਸ ਗੁਰੂ ਘਰ ਦੇ ਵਿੱਚੋਂ ਇਕੱਲੇ ਸਿੱਖਾਂ ਨੂੰ ਨਹੀਂ ਦੁਨੀਆਂ ਭਰ ਦੇ ਰਾਜਨੀਤਕ ਫਿਲਾਸਫਰਾਂ ਨੂੰ ਦੱਸਦਾਂ ਕਿ ਠੀਕ ਉਸ ਸਮੇਂ ਜਦੋਂ ਇੰਡਸਟਰੀਅਲ (ਮਸ਼ੀਨੀ) ਤਕਨੀਕ ਨੇ ਦੁਨੀਆਂ ਦੇ ਵਿੱਚ ਨਵੇਂ ਰਾਜਨੀਤਕ ਮਾਡਲ ਪੈਦਾ ਕੀਤੇ ਜਿੰਨੂੰ ਤੁਸੀਂ ਜਮਹੂਰੀਅਤ ਕਹਿੰਦੇ ਜੇ, ਜਿਹਦੇ ਵਿੱਚ ਵੋਟਾਂ ਨਾਲ ਰਾਜ ਚੁਣੇ ਜਾਂਦੇ ਸੀ, ਠੀਕ ਉਸ ਸਮੇਂ "ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ" ਨੇ ਇੱਕ ਸਮਾਜ ਸਿਰਜਣ ਲਈ, ਇੱਕ ਚੰਗਾ ਰਾਜ ਸਿਰਜਣ ਲਈ ਇਕ ਸਿਧਾਂਤ ਦਿੱਤਾ, ਜਮਹੂਰੀਅਤ ਵੀ ਦਿੱਤੀ ਪਰ ਉੱਤੇ ਧਰਮ ਦਾ ਕੁੰਡਾ ਦਿੱਤਾ। ਦੁਨੀਆਂ ਦੇ ਵਿੱਚ ਠੀਕ ਐ ਕਿ ਦਸ਼ਮੇਸ਼ ਪਿਤਾ ਦੇ ਪੈਰੋਕਾਰ ਆਪਣੇ ਫਲਸਫੇ ਨੂੰ ਦੁਨੀਆਂ ਦੀ ਸਟੇਜ ਤੇ ਚਾਹੇ ਏਨੇ ਜ਼ੋਰ ਨਾਲ ਨਹੀਂ ਰੱਖ ਸਕੇ ਪਰ ਉਸੇ ਟਾਇਮ ਤੇ ਦੋ ਫਲਸਫੇ ਪੈਦਾ ਹੋਏ ਦੁਨੀਆਂ 'ਚ ਜਿਹੜੇ ਇੰਨ੍ਹਾਂ ਤਿੰਨ ਸਦੀਆਂ 'ਚ ਚੱਲੇ ਐ ਉਹ ਫਲਸਫੇ ਜਮਹੂਰੀਅਤ ਨਾਲ ਸੰਬੰਧਤ ਜਰੂਰ ਨੇ ਪਰ ਉਨ੍ਹਾਂ ਦੇ ਦੋ ਢੰਗ ਤਰੀਕੇ ਸੀ ਇੱਕ ਢੰਗ ਤਰੀਕਾ ਜਿਸਨੂੰ ਮਾਰਕਸੀ ਢੰਗ ਤਰੀਕਾ ਕਹਿੰਦੇ ਆ ਜਿਹੜਾ ਪਦਾਰਥਵਾਦ ਤੇ ਖਲੋ ਕੇ ਤੇ ਜਮਾਤ ਰਹਿਤ ਜਾਂ ਹੋਰ ਕਿਸੇ ਢੰਗ ਦੇ ਸਮਾਜ ਦੀ ਗੱਲ ਕਰਦਾ ਸੀ। ਇੱਕ ਫਲਸਫਾ ਉਹ ਸੀ ਜਿਹੜਾ ਦੁਨੀਆਂ ਦੇ ਵਿਚ ਪਦਾਰਥਕ ਖੁਸ਼ਹਾਲੀ ਦੇ ਵਾਸਤੇ ਖੁੱਲ੍ਹੀ ਮਾਰਕਿਟ ਦੇ ਵਾਸਤੇ ਇੱਥੋਂ ਦੀ ਪਦਾਰਥਕ ਉੱਨਤੀ ਦੇ ਵਾਸਤੇ ਇੱਕ ਰਾਜ ਸਿਰਜਣ ਦੀ ਗੱਲ ਕਰਦਾ ਸੀ ਤੇ ਦੋਵੇਂ ਫਲਸਫੇ ਕਹਿੰਦੇ ਸੀ ਕਿ ਧਰਮ ਤੇ ਰਾਜਨੀਤੀ ਅਲਾਇਦਾ ਹੋਣੀ ਚਾਹੀਦੀ ਹੈ ਉਹ ਦੋਵੇਂ ਫਲਸਫੇ ਦੁਨੀਆਂ 'ਚ ਤਿੰਨ ਸਦੀਆਂ ਚੱਲੇ ਐ ਚਾਹੇ ਉਨ੍ਹਾਂ ਚੋਂ ਇੱਕ ਫਲਸਫੇ ਨੂੰ ਪੰਜਾਹ ਸਾਲ ਹੀ ਚੱਲਣ ਦਾ ਮੌਕਾ ਮਿਲਿਆ ਹੋਊਗਾ ਲੇਕਿਨ ਪ੍ਰਚਲਤ ਰਹੇ ਨੇ। ਉਹ ਦੋਵੇਂ ਫਲਸਫੇ ਦੁਨੀਆਂ ਦੇ ਵਿੱਚ ਫੇਲ ਹੋਏ ਨੇ, ਮਾਰਕਸਵਾਦ ਬੁਰੀ ਤਰ੍ਹਾਂ ਫੇਲ ਹੋਇਆ ਤੇ ਉਸ ਦੇ ਮੁਕਾਬਲੇ ਦੇ ਉੱਤੇ ਖੁੱਲੀ ਮੰਡੀ ਵਾਲਾ ਧਰਮ ਰਹਿਤ ਕੈਪੀਟੇਲਿਜਮ (ਪੂੰਜੀਵਾਦ) ਅੱਜ ਦੁਨੀਆਂ ਦੀਆਂ ਸਾਰੀਆਂ ਬੀਮਾਰੀਆਂ ਦੀ ਜੜ੍ਹ ਬਣ ਕੇ ਸਾਰੇ ਪੱਛਮੀ ਸਮਾਜ ਨੂੰ ਚੰਬੜ ਗਿਆ। ਏਸ ਫਲਸਫੇ ਨੇ ਧਰਮ ਰਹਿਤ ਰਾਜ ਤੇ ਧਰਮ ਰਹਿਤ ਸਮਾਜ ਦੇ ਫਲਸਫੇ ਨੇ ਅੱਜ ਮਨੁੱਖੀ ਸਮਾਜ ਦੀ ਬੁਨਿਆਦੀ ਇਕਾਈ ਪਰਿਵਾਰ ਨੂੰ ਵੀ ਖਿੰਡਾ ਕੇ ਰੱਖ ਦਿੱਤਾ ਐ ਅੱਜ ਦੁਨੀਆਂ ਦੇ ਵਿੱਚ ਸਮਾਜਿਕ ਸੰਬੰਧਾਂ ਨੂੰ ਤੋੜ ਕੇ ਰੱਖ ਦਿੱਤਾ ਐ ਤੇ ਪੱਛਮੀ ਸਮਾਜ ਦੇ ਉਹ ਸਾਰੇ ਵਿਚਾਰਕ ਉਹ ਸਾਰੇ ਰਾਜਨੀਤੀਵਾਨ ਜੋ ਭਵਿੱਖ ਦੇ ਵਿੱਚ ਇੱਕੀਵੀਂ ਸਦੀ ਸਿਰਜਣ ਦੀ ਗੱਲ ਕਰਦੇ ਐ" ਉਹ ਏਸ ਗੱਲ ਤੇ ਆ ਗਏ ਆ ਕਿ ਇਹ ਪ੍ਰਣਾਲੀ ਵੀ ਠੀਕ ਨਹੀਂ ਚੱਲ ਰਹੀ। ਇਹ ਪ੍ਰਣਾਲੀ ਉਹ ਕਹਿੰਦੇ ਏਸ ਕਰਕੇ ਠੀਕ ਨਹੀਂ ਚੱਲ ਰਹੀ ਕਿਉਂਕਿ ਰਾਜਨੀਤੀ 'ਚ ਨੈਤਿਕਤਾ ਨਹੀਂ ਰਹੀ। ਖੁੱਲੇ ਮੁਕਾਬਲੇ 'ਚ ਸਮਾਜ ਦੇ ਪ੍ਰਤੀ ਕੋਈ ਜਿੰਮੇਵਾਰੀ ਨਹੀਂ ਰਹੀ। ਸਮਾਜਿਕ ਜਿੰਦਗੀ ਦੇ ਵਿੱਚ ਆਪਸੀ ਪ੍ਰੇਮ ਭਾਵ ਨਹੀਂ ਰਿਹਾ। ਅੱਜ ਭਰਾਓ ਦੁਨੀਆਂ ਦੇ ਏਜੰਡੇ ਤੇ ਐ ਕਿ ਇੱਕਵੀਂ ਸਦੀ ਸਿਰਜਣ ਵਾਲੇ ਫਿਲਾਸਫਰ ਇਹੋ ਜਿਹੀਆਂ ਥਿਊਰੀਆਂ (ਵਿਊਤਾਂ) ਲਿਆ ਰਹੇ ਨੇ ਜਿੰਨ੍ਹ ਹਾਲੇ ਉਹ ਨੈਤਿਕਤਾ ਬੇਸਡ (ਆਧਾਰਤ) ਰਾਜਨੀਤੀ ਕਹਿੰਦੇ ਨੇ ਲੇਕਿਨ ਹੈ ਉਹ ਸਾਡੇ ਸਤਿਗੁਰ ਦੀ ਬਖਸ਼ੀ ਧਰਮ ਆਧਾਰਿਤ ਰਾਜਨੀਤੀ ਐ ਤੇ ਉਹ ਧਰਮ ਆਧਾਰਤ ਰਾਜਨੀਤੀ ਅਸੀਂ ਪੇਸ਼ ਕਰਦੇ ਆਂ ਸਾਡੇ ਸਿਧਾਂਤ ਕਹਿੰਦੇ ਨੇ ਕਿ ਜਦ ਰਾਜਾ ਧਰਮ ਤੋਂ ਦੂਰ ਹੋ ਜਾਂਦਾ ਏ ਤਾਂ ਉਹ ਸ਼ੀਹ ਬਣ ਜਾਂਦਾ ਉਹ ਸਿਸਟਮ (ਪ੍ਰਬੰਧ) ਕੁੱਤੇ ਬਣ ਜਾਂਦੇ ਐ ਤੇ ਜੇ ਚੰਗਾ ਰਾਜ ਤੇ ਚੰਗਾ ਸਮਾਜ ਸਿਰਜਣਾ ਚਾਹੁੰਦੇ ਜੇ ਤਾਂ ਧਰਮ ਦਾ ਕੁੰਡਾ ਰਾਜ ਦੇ ਉੱਪਰ ਹੋਣਾ ਚਾਹੀਦਾ ਏ। ਇਹ ਫਲਸਫਾ ਸਿਰਫ ਸਿੱਖਾਂ ਨੂੰ ਨਹੀਂ ਸੀ ਦਿੱਤਾ, ਦੁਨੀਆਂ ਦੇ ਵਿੱਚ ਸਮੁੱਚੀ ਮਾਨਵਤਾ ਨੂੰ ਸਾਡੇ ਸਤਿਗੁਰਾਂ ਨੇ ਦਿੱਤਾ ਸੀ ਆਉ ਪੂਰੇ ਕਨਫਡੈਂਸ (ਯਕੀਨ) ਦੇ ਨਾਲ ਇਸ ਫਲਸਫੇ ਨੂੰ ਰੱਖੀਏ ਕਿ ਦੁਨੀਆਂ ਵਾਲਿਓ ਜੇ ਪਰਿਵਾਰਕ ਬੀਮਾਰੀਆਂ ਸਮਾਜਿਕ ਬੀਮਾਰੀਆਂ ਰਾਜਨੀਤਕ ਬੀਮਾਰੀਆਂ ਤੋਂ ਛੁਟਕਾਰਾ ਪਾਉਣਾ ਜੇ ਤਾਂ ਧਰਮ ਆਧਾਰਿਤ ਰਾਜਨੀਤੀ ਜਿਸ ਦਾ ਸਿਧਾਂਤ 'ਮੀਰੀ'ਪੀਰੀ' ਦੇ ਮਾਲਕ ਨੇ ਦਿੱਤਾ ਐ ਦਸ਼ਮ ਪਿਤਾ ਨੇ ਦਿੱਤਾ ਐ ਸਾਰੇ ਉਸ ਤੇ ਰਾਜ ਸਿਰਜੋ ਤੇ ਇਹ ਰਾਜ ਇਹਨਾਂ ਸਾਰੀਆਂ ਬੀਮਾਰੀਆਂ ਦਾ ਹੱਲ ਹੋਵੇਗਾ ਦੁਨੀਆਂ ਦੇ ਵਿੱਚ ਮੋਡਰਨ (ਨਵੀਆਂ) ਲਹਿਰਾਂ ਨੇ ਕਿ ਪ੍ਰਕਿਰਤੀ ਨੂੰ ਬਚਾਓ ਦੁਨੀਆਂ ਦੇ 'ਚ ਮੋਡਰਨ ਲਹਿਰਾਂ ਨੇ ਕੀ ਮਨੁੱਖੀ ਅਧਿਕਾਰਾਂ ਨੂੰ ਬਚਾਉ ਦੁਨੀਆਂ 'ਚ ਮੋਡਰਨ ਲਹਿਰਾਂ ਨੇ ਕਿ ਪਰਿਆਵਰਣ ਨੂੰ ਬਚਾਉ ਇਨ੍ਹਾਂ ਸਾਰਿਆਂ ਦਾ ਇੱਕੋ'ਇੱਕ ਹੱਲ ਹੈ ਕਿ ਆਪਣੇ ਸਮਾਜ ਨੂੰ ਕਿ ਆਪਣੇ ਰਾਜ ਨੂੰ ਧਰਮ ਦੇ ਆਧਾਰ ਤੇ ਓਰਗੇਨਾਈਜ (ਜਥੇਬੰਦ) ਕਰੋ ਮਨੁੱਖਤਾ ਦਾ ਭਲਾ ਏਸ ਗੱਲ 'ਚ ਹੈ ਕਿ ਜਦੋਂ ਅਸੀਂ ਇਹ ਮੰਗ ਕਰਦੇ ਐ ਤਾਂ ਅਸੀਂ ਫਿਰਕਾਪ੍ਰਸਤ ਨਹੀਂ ਹੁੰਦੇ ਮੈਨੂੰ ਹੋਰ ਕਿਸੇ ਦਾ ਤਾਂ ਪਤਾ ਨਹੀਂ ਪਰ ਮੇਰੇ ਅੰਦਰ ਇਹ ਗੱਲ ਜਰੂਰ ਆਉਂਦੀ ਐ ਕਿ ਦਿੱਲੀ ਦੇ ਹਾਕਮ ਜਿਹੜੇ ਸਦੀਆਂ ਤੋਂ ਗੁਲਾਮੀ ਦੀ ਜਿੰਦਗੀ ਬਤੀਤ ਕਰਦੇ ਰਹੇ ਜਲੀਲ ਹੁੰਦੇ ਰਹੇ ਤੇ ਉਹਨਾਂ ਦੀ ਸੋਚ ਅੱਜ ਇਸ ਤਰ੍ਹਾਂ ਦੀ ਹੋ ਗਈ ਐ ਕਿ ਉਹਨੂੰ ਬੰਦਾ'ਬੰਦਾ ਨਹੀਂ ਦਿੱਸ ਰਿਹਾ ਉਹਨਾਂ ਦਾ ਹੱਲ ਵੀ ਇਹੋ ਹੈ ਕਿ ਉਹ ਇੱਕ ਚੰਗਾ ਰਾਜਨੀਤਕ ਮਾਡਲ ਅਪਣਾਉਣ ਮੈਂ ਜਿੱਥੇ ਆਪਣੀ ਕੌਮ ਵਾਸਤੇ ਘਰ ਮੰਗਦਾ ਉੱਥੇ ਮੈਂ ਕਹਿਨਾ ਕਿ ਉਹਨਾਂ ਲੋਕਾਂ ਨੂੰ ਵੀ ਜਿਹੜੇ ਆਨੇ'ਬਹਾਨੇ ਕਦੀ ਭਾਰਤੀ ਕਰਣ ਦੇ ਨਾਹਰੇ ਮਾਰਦੇ ਨੇ ਕਦੀ ਮਰਾਠਾ ਰਾਜ ਦੇ ਨਾਹਰ ਮਾਰਦੇ ਨੇ ਸਾਨੂੰ ਉਹਨਾਂ

ਤੁਸੀਂ ਆਪਣੇ ਪੁੱਤਰ ਧੀਆਂ ਦੀ ਸ਼ਾਦੀ ਕਰਨ ਲਈ ਪੰਜਾਬ 'ਚ ਜਾਂਦੇ ਜੇ। ਤੁਸੀਂ ਉੱਥੋਂ ਜਦੋਂ ਆਪਣੇ ਬੱਚਿਆਂ ਦੇ ਵਿਆਹ ਦਾ ਸਰਟੀਫਿਕੇਟ ਲਿਆਉਂਦੇ ਜੇ ਤੁਹਾਨੂੰ ਜਰੂਰੀ ਹੁੰਦਾ ਤਾਂ ਕਚਹਿਰੀ 'ਚ ਖਲੋ ਕੇ ਕੀ ਕਹਿੰਦੇ ਜੇ, ਕਦੀ ਸੋਚਿਆ? ਤੁਸੀਂ ਹਿੰਦੂ ਮੈਰਿਜ ਐਕਟ ਦੇ ਮੁਤਾਬਿਕ ਸਾਰੇ ਸਰਟੀਫਿਕੇਟ ਕੱਛ 'ਚ ਮਾਰ ਕੇ ਲਿਆਉਂਦੇ ਜੇ ਕੀ ਤੁਹਾਨੂੰ ਕਿਸੇ ਕਨੇਡੀਅਨ ਇੰਮੀਗ੍ਰੇਸ਼ਨ ਅਧਿਕਾਰੀ ਨੇ ਨੀ ਪੁੱਛਿਆ ਕਿ ਇੱਥੇ ਤਾਂ ਕਹਿੰਦੇ ਜੇ ਅਸੀਂ ਸਿੱਖ ਆਂ ਤੇ ਸਰਟੀਫਿਕੇਟ ਤਾਂ ਦੂਜਾ ਲੈ ਆਂਦਾ ਜੇ? ਕਿ ਹਿੰਦੂ ਮੈਰਿਜ ਐਕਟ ਮੁਤਾਬਕ ਮੈਂ ਆਪਣੇ ਬੱਚੇ ਦੀ ਸ਼ਾਦੀ ਕਰਕੇ ਆਇਆ। ਕੀ ਤੁਸੀਂ ਸੋਚਿਆ ਹੈ ਇਹ ਅਧਿਕਾਰ ਤੁਹਾਡੇ ਵਾਸਤੇ ਕਿਹੋ ਜਿਹਾ ਸਰਟੀਫਿਕੇਟ ਹੈ?

ਨੂੰ ਵੀ ਕਹਿ ਦੇਣਾ ਚਾਹੀਦਾ ਕਿ ਤੁਹਾਨੂੰ ਤੁਹਾਡਾ ਘਰ ਮੁਬਾਰਕ ਤੁਸੀਂ ਤੇਤੀ (33) ਕਰੋੜ ਦੇਵੀ ਦੇਵਤਿਆਂ ਦਾ ਆਪਣਾ ਰਾਜ ਸਿਰਜ ਲਉ ਪਰ ਅਸੀਂ ਆਪਣੇ ਫਲਸਫੇ ਦੇ ਆਧਾਰ ਤੇ ਸਮਾਜ ਸਿਰਜ ਕੇ ਤੁਹਾਨੂੰ ਦਿਖਾਈਏ ਤੁਸੀਂ ਆਪਣੇ ਤੇ ਦੁਨੀਆਂ ਦੇਖੇਗੀ ਕਿਹੜਾ ਧਰਮ ਕਿਹੜਾ ਫਲਸਫਾ ਠੀਕ ਹੈ ਉਹ ਫਿਰ ਅਡਵਾਂਸ ਕਰੇਗਾ।

ਮੈਂ ਜਿਆਦੀਆਂ ਗੱਲਾਂ ਨਾ ਕਹਿੰਦਾ ਹੋਇਆ ਤੁਹਾਡਾ ਜਿਆਦਾ ਟਾਈਮ ਨਾ ਲਾਵਾਂ ਅਖੀਰ ਦੇ ਵਿੱਚ ਅਣਖੀਲਾ ਪੰਜਾਬ ਪ੍ਰੋਗਰਾਮ ਨੂੰ ਵਧਾਈ ਦੇਨਾਂ ਇੱਕ ਗੱਲ ਮੈਂ ਹੰਸਰਾ ਜੀ ਨਾਲ ਆਪਣੇ ਦਿਲ ਦੀ ਸਾਂਝੀ ਕਰਦਾ ਇੱਥੇ ਬੈਠਿਆ ਮੇਰੇ ਦਿਮਾਗ 'ਚ ਆਈ ਸੀ ਮੈਂ ਸੋਚਿਆ 'ਅਣਖੀਲਾ ਪੰਜਾਬ' ਪੰਜਾਬ ਵੀ ਤਾਂ ਅਣਖੀਲਾ ਹੁੰਦਾ ਹਰ ਅਣਖੀਲਾ ਪੰਜਾਬੀ ਹੁੰਦਾ ਪਰ ਇੱਥੇ ਬੱਚੇ ਲੱਗੇ ਸੀਗੇ ਵਾਰ ਗਾਉਣ। ਬੈਠਿਆਂ-ਬੈਠਿਆਂ ਮੈਂ ਜਦੋਂ ਇਹ ਸਵਾਲ ਨਾਲ ਘੁਲ ਰਿਹਾ ਸੀ ਤਾਂ ਮੈਨੂੰ ਜਵਾਬ ਮਿਲਦਾ ਸੀ ਉੱਥੋਂ ਪੰਜਾਬ ਤਿੰਨ ਨੇ। ਇੱਕ ਉਹ ਪੰਜਾਬ ਦਾ ਹਿੱਸਾ ਜਿਸ ਨੇ ਸ਼ੁਰੂ ਤੋਂ ਵੈਦਿਕ ਸਭਿਆਚਾਰ ਨੂੰ ਅਲਵਿਦਾ ਕਹਿ ਕੇ ਹਿੰਦੂਕੁਸ਼ ਪਰਬਤ ਦੇ ਪਾਰੋਂ ਆਏ ਵਿਚਾਰਾਂ ਨੂੰ, ਪਾਰੋਂ ਆਏ ਰਾਜਿਆਂ ਨੂੰ ਅਪਣਾ ਕੇ ਇੱਕ ਹਿੱਸਾ ਅੱਡ ਕਰ ਲਿਆ। ਇੱਕ ਪੰਜਾਬ ਦਾ ਉਹ ਹਿੱਸਾ ਐ ਜਿਹੜਾ ਦਿੱਲੀ ਤੋਂ ਸ਼ੁਰੂ ਹੋ ਜਾਂਦਾ ਐ। ਉਹ ਵੀ ਪੰਜਾਬ ਐ ਜਿਸ ਨੇ ਉਹਨਾਂ ਰਵਾਇਤਾਂ ਨੂੰ ਨਹੀਂ ਭੁੱਲਿਆ ਜਿੰਨ੍ਹਾਂ ਰਵਾਇਤਾਂ ਕਰਕੇ ਹਰ ਦੂਜੇ-ਤੀਜੇ ਮਹੀਨੇ ਮੁਹੰਮਦ ਗਜਨਵੀ ਆ ਚੜ੍ਹਦਾ ਸੀ ਤੇ ਅਗਲੇ ਬੰਨਿਓਂ ਝੋਲੀਆਂ ਵਿਛਾ ਕੇ ਜੋ ਮੰਗਦਾ ਸੀ ਉਹਨੂੰ ਦੇ ਦਿੰਦੇ ਸੀ ਉਹ ਵੀ ਇੱਕ ਕਲਚਰ (ਸੱਭਿਆਚਾਰ) ਐ ਤੇ ਪੰਜਾਬ ਦਾ ਇੱਕ ਉਹ ਵੀ ਹਿੱਸਾ ਜਿੰਨ੍ਹੇ ਉਸ ਹਿੱਸੇ ਨੂੰ ਅਡੋਪਟ (ਪ੍ਰਵਾਨ) ਕੀਤਾ ਐ ਇਤਿਹਾਸ ਦੇ ਵਿੱਚ ਇੱਕ ਨਿੱਕੀ ਜਿਹੀ ਘਟਨਾ ਆਉਂਦੀ ਹੈ ਨਾਦਰ ਸ਼ਾਹ ਨੇ ਜਦ ਦਿੱਲੀ 'ਤੇ ਹਮਲਾ ਕੀਤਾ ਉਹਨੇਂ ਐਨਾ ਜੁਲਮ ਕੀਤਾ, ਐਨਾ ਜਬਰ ਕੀਤਾ ਕਿ ਉਹਦੀ ਆਪਣੀ ਆਤਮਾ ਵੀ ਕੰਬਣ ਲੱਗੀ ਤਾਂ ਸ਼ਾਮ ਨੂੰ ਉਹ ਕਹਿਣ ਲੱਗਾ ਆਪਣੇ ਸੈਨਾਪਤੀਆਂ ਨੂੰ ਕਿ ਆਪਾਂ ਛੇਤੀ ਵਾਪਸ ਚਲੇ ਜਾਈਏ ਜਿੰਨ੍ਹਾਂ ਜੁਲਮ ਕੀਤਾ ਐ ਉਹਦੇ ਤੋਂ ਇਹਨਾਂ ਲੋਕਾਂ ਦੀ ਜਮੀਰ ਜਾਗ ਸਕਦੀ ਹੈ ਤੇ ਕੱਲ ਨੂੰ ਸਮੱਸਿਆ ਖੜ੍ਹੀ ਹੋ ਸਕਦੀ ਹੈ। ਇਤਿਹਾਸ 'ਚ ਦਰਜ ਹੈ ਉਸ ਮੌਕੇ ਦੇ ਇਕ ਵਿਦਵਾਨ ਨੇ ਲਿਖਿਆ ਕਿ ਇਕ ਤਜਰਬੇਕਾਰ ਵਜੀਰ ਜਿਹੜਾ ਕਿ ਉਦੋਂ ਤਾਂ ਵਜੀਰ ਨਹੀਂ ਸੀ ਪਰ ਪਹਿਲਾਂ ਦਿੱਲੀ ਦਰਬਾਰ ਦੀ ਸ਼ਾਨ ਸੀ, ਉਹਨੇ ਕਿਹਾ 'ਨਾਦਰ ਸ਼ਾਹ! ਇਹ ਗੱਲ ਤੇਰੀ ਗਲਤ ਹੈ, ਇਸ ਦਿੱਲੀ ਦੇ ਲੋਕਾਂ 'ਤੇ ਇਤਿਹਾਸ 'ਚ ਜੀਹਨੇ ਜਿੰਨਾਂ ਵੱਧ ਜਬਰ ਕੀਤਾ ਐ, ਉਨ੍ਹਾਂ ਵੱਧ ਨਜ਼ਰਾਨੇ ਭੇਟ ਕੀਤੇ ਨੇ ਤੇ ਤੂੰ ਦੇਖੇਗਾ ਕੱਲ ਨੂੰ ਕੀ ਹੋਊਗਾ ਤੇ ਭਰਾਓ ਮੈਂ ਫਿਰਕਾਪ੍ਰਸਤੀ ਦੇ ਆਧਾਰ ਤੇ ਨਹੀਂ ਕਹਿ ਰਿਹਾ ਇਹ ਹਿਸਟੋਰੀਕਲ (ਇਤਿਹਾਸਕ) ਸਚਾਈ ਹੈ ਕਿ ਅਗਲੇ ਦਿਨ ਨਾਦਰ ਸ਼ਾਹ ਦੇ ਦਰਬਾਰ ਦੇ ਵਿੱਚ ਨਾਲੇ ਬਹੂ-ਬੇਟੀਆਂ ਨੂੰ ਨਚਾਇਆ ਗਿਆ, ਨਾਲੇ ਨਜਰਾਨੇ ਭੇਟ ਕੀਤੇ ਗਏ, ਨਾਲੇ ਸ਼ੁਕਰਾਨੇ ਭੇਟ ਕੀਤੇ ਗਏ ਇਕ ਉਹ ਵੀ ਪੰਜਾਬ ਐ।

ਤਿਨ੍ਹਾਂ ਪੰਜਾਬਾਂ ਦੇ ਹਿੱਸੇ ਨੇ ਤਿੰਨ ਤਰ੍ਹਾਂ ਦੇ ਪੰਜਾਬੀ ਨੇ ਇੱਕ ਉਹ ਵੀ ਪੰਜਾਬ ਐ ਜਿੰਨ੍ਹੇ ਦਸਮ ਪਿਤਾ ਦੇ ਇਸ਼ਾਰੇ ਤੇ ਆਪਣੇ ਸਿਰ ਭੇਟ ਕਰ ਦਿੱਤੇ ਇੱਕ ਉਹ ਵੀ ਪੰਜਾਬੀ ਐ ਜਿੰਨ੍ਹੇ ਆਪਣੀ ਅਣਖ ਦੀ ਖਾਤਰ ਤਾਂ ਕੀ ਜਿੰਨ੍ਹੇ ਦੁਨੀਆਂ ਦੀ ਇੱਜਤ ਬਚਾਉਣ ਲਈ, ਜਿੰਨ੍ਹੇ ਦਿੱਲੀ ਦੀ ਇੱਜਤ ਬਚਾਉਣ ਲਈ ਆਪਣੇ ਆਪ ਨੂੰ ਵਾਰ ਦਿੱਤਾ, ਉਹ ਵੀ ਇੱਕ ਪੰਜਾਬ ਐ। ਜਿਹੜੀ ਇਹ ਗਲਤਫਹਿਮੀ ਕਿ ਹਰ ਕੋਈ ਪੰਜਾਬੀ ਏ ਤੇ ਹਰ ਪੰਜਾਬੀ ਅਣਖ ਵਾਲੇ ਏ ਮੈਂ ਕਹਿਨਾ ਇਹ ਇੱਕ ਗਲਤ ਧਾਰਨਾ ਐ। ਜਿਹੜਾ ਪੰਜਾਬ 'ਚ ਵੱਸਦਾ ਅਣਖ ਵਾਲਾ ਪੰਜਾਬੀ ਐ। ਉਹ ਪੰਜਾਬੀ ਤਾਂ ਰਿਹਾ ਨਹੀਂ ਕਿਉਂਕਿ ਜਦੋਂ ਪੰਜਾਬੀਆਂ ਦੀ ਡਵੀਜ਼ਨ ਹੋਈ ਤਾਂ ਉਹ ਤਾਂ 'ਖਾਲਸਾ' ਸਜ ਗਿਆ। ਅਣਖੀਲਾ ਪੰਜਾਬ ਉਹ ਐ ਜਿਹੜਾ ਗੁਰੂ ਦਾ ਖਾਲਸਾ ਐ। ਅਣਖੀਲਾ ਪੰਜਾਬ ਉਹ ਹੈ ਜਿਹੜਾ ਸੱਚੀਓਂ ਅਣਖ ਦੀ ਜਿੰਦਗੀ ਜਿਊਣ ਦੇ ਵਾਸਤੇ ਤੜਪਦਾ ਐ (ਸੰਗਤ ਵੱਲੋਂ ਜੈਕਾਰਾ)

ਸੋ ਮੇਰੇ ਭਰਾਓ ਗੁਰੂ ਪਾਸ ਅਰਦਾਸ ਕਰੋ ਕਿ ਸੱਚੀਓਂ ਅਸੀਂ ਅਣਖੀਲੇ ਬਣੇ ਰਹੀਏ। ਜਿਸ ਕੰਮ ਲਈ ਸਾਨੂੰ ਸਾਜਿਆ ਗਿਆ ਸੀ ਉਹਦੇ ਤੇ ਪਹਿਰਾ ਦੇ ਸਕੀਏ। ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕੀਏ। ਗੁਰੂ ਤੋਂ ਸਭ ਕੁਝ ਮੰਗਦੇ ਆਂ ਗੁਰੂ ਤੋਂ ਇੱਕ ਦਾਤ ਅਸੀਂ ਮੰਗਦੇ ਨਹੀਂ ਡਰਦੇ ਗੁਰੂ ਕੋਲ ਬੜੀਆਂ ਦਾਤਾਂ ਨੇ ਪਰ ਸਭ ਤੋਂ ਵੱਡੀ ਦਾਤ

ਬਾਕੀ ਸਫਾ 46 'ਤੇ

## ਗ਼ੈਰ ਪੰਜਾਬੀਆਂ ਨੂੰ ਵਸਾਉਣ ਖਾਤਰ

# ਮਲੋਏ ਪਿੰਡ ਦੇ 168 ਕਿੱਲੇ ਸਰਕਾਰ ਨੇ ਖੋਹੇ

-ਗੁਰਪ੍ਰੀਤ ਸਿੰਘ

ਜਥੇਦਾਰ ਅੰਗਰੇਜ਼ ਸਿੰਘ ਦੱਸਦੇ ਹਨ ਕਿ ਚੰਡੀਗੜ੍ਹ ਦੀ ਪ੍ਰਸ਼ਾਸਨ ਦੀ ਕੁੱਲ ਅਫਸਰਸ਼ਾਹੀ ਸਾਡੇ ਨਾਲ ਵੈਰ ਰੱਖਦੀ ਹੈ। 1966 ਤੋਂ ਲੈ ਕੇ ਇਥੋਂ ਦਾ ਡੀ.ਸੀ. ਹਰਿਆਣਾ ਕੇਡਰ ਦਾ ਆਈ.ਐਸ ਬਣਦਾ ਰਿਹਾ ਹੈ। ਹੋਮ ਸੈਕਟਰੀ ਹਰਿਆਣੇ ਦਾ ਜਦਕਿ ਸਿਰਫ ਵਿੱਤ ਸਕੱਤਰ ਹੀ ਪੰਜਾਬ ਕੇਡਰ ਦਾ ਆਈ.ਐਸ. ਬਣਨਾ ਹੁੰਦਾ ਹੈ। ਪੰਜਾਬ ਸਰਕਾਰ ਨੇ ਆਪਣੇ ਕੋਟੇ ਵਿਚੋਂ ਜਿਹੜਾ ਆਈ.ਏ.ਐਸ. ਵਿੱਤ ਸਕੱਤਰ ਲੱਗਣ ਲਈ ਚੰਡੀਗੜ੍ਹ ਵਿਚ ਘੱਲਿਆ ਹੈ ਉਹ ਮੂਲ ਰੂਪ ਵਿਚ ਬਿਹਾਰੀ ਹੈ। ਚੰਡੀਗੜ੍ਹ ਦੀ 80 ਫੀਸਦੀ ਪੁਲਿਸ ਵੀ ਹਰਿਆਣਾ ਦੀ ਹੈ। ਸੋ ਕੁੱਲ ਮਿਲਾ ਕੇ ਚੰਡੀਗੜ੍ਹ ਪ੍ਰਸ਼ਾਸਨ ਵਿਚ ਸਿੱਖਾਂ ਦੀ ਹਮਦਰਦੀ ਕਰਨ ਵਾਲਾ ਕੋਈ ਨਹੀਂ।



ਚੰਡੀਗੜ੍ਹ ਦੇ ਲਾਗਲੇ ਪਿੰਡਾਂ ਦੇ ਲੋਕ ਆਪਣੇ ਪਿੰਡ ਬਚਾਉਣ ਲਈ ਧਰਨਾ ਦਿੰਦੇ ਹੋਏ

ਚੰਡੀਗੜ੍ਹ ਵਿਚ ਲਗਭਗ 3 ਲੱਖ ਗ਼ੈਰ ਪੰਜਾਬੀਆਂ ਨੂੰ ਵਸਾਉਣ ਖਾਤਰ ਪੰਜਾਬੀਆਂ ਦੀ ਸੈਂਕੜੇ ਕਿੱਲ੍ਹੇ ਹੋਰ ਜ਼ਮੀਨ ਖੋਹੀ ਜਾ ਰਹੀ ਹੈ। ਪੰਜਾਬੀ ਸਿਆਸਤਦਾਨਾਂ ਨੇ ਇਸ ਕੰਮ ਨੂੰ ਐਨੇ ਆਮ ਤਰੀਕੇ ਨਾਲ ਲਿਆ ਹੈ ਕਿ ਇਸਦੇ ਖਿਲਾਫ ਕੋਈ ਬਿਆਨਬਾਜ਼ੀ ਨਹੀਂ ਹੋਈ ਅਤੇ ਪ੍ਰੈੱਸ ਵੀ ਖਾਮੋਸ਼ ਹੀ ਹੈ। 24 ਅਗਸਤ 2009 ਦੇ 'ਪੰਜਾਬੀ ਟ੍ਰਿਬਿਊਨ' ਵਿਚ ਲੱਗੇ ਇਕ ਛੋਟੇ ਜਿਹੇ ਇਸ਼ਤਿਹਾਰ 'ਤੇ ਜੇ ਨਿਗਾਹ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਚੰਡੀਗੜ੍ਹ ਪ੍ਰਸ਼ਾਸਨ ਵਲੋਂ ਇਸ ਕੰਮ ਲਈ ਮਲੋਆ ਪਿੰਡ ਦੀ 168 ਕਿੱਲ੍ਹੇ ਜ਼ਮੀਨ ਇਸ ਕੰਮ ਖਾਤਰ ਐਕੁਆਇਰ ਕੀਤੀ ਜਾ ਰਹੀ ਹੈ। ਇਸ ਵਿਚ ਦੱਸਿਆ ਗਿਆ ਹੈ ਕਿ ਝੁੱਗੀ ਝੌਂਪੜੀ ਵਾਲਿਆਂ ਦੇ ਮੁੜ ਵਸੇਬੇ ਲਈ ਇਹ ਜ਼ਮੀਨ ਐਕੁਆਇਰ ਕਰਨੀ ਹੈ। ਸਾਨੂੰ ਸਭ ਨੂੰ ਪਤਾ ਹੈ ਕਿ ਚੰਡੀਗੜ੍ਹ ਵਿਚ ਕੋਈ ਝੁੱਗੀ ਝੌਂਪੜੀ ਵਾਲਾ ਪੰਜਾਬੀ ਨਹੀਂ ਹੈ। ਬਲਕਿ ਲਗਭਗ ਸਾਰੇ ਹੀ ਗ਼ੈਰ ਪੰਜਾਬੀ ਨੇ। ਇਸ ਜ਼ਮੀਨ ਦਾ ਮੁਆਵਜ਼ਾ ਸਿਰਫ 10 ਲੱਖ ਰੁਪਏ ਕਿੱਲੇ ਦੇ ਭਾਅ ਮੁਤਾਬਕ ਮਿਲਣਾ ਹੈ।

ਇਸ ਤੋਂ ਪਹਿਲਾਂ ਵੀ ਚੰਡੀਗੜ੍ਹ ਦੇ ਕੁੱਲ 22 ਪਿੰਡਾਂ ਵਿਚੋਂ 18 ਪਿੰਡਾਂ ਵਿਚ ਸਰਕਾਰ ਨੇ ਪੰਜਾਬੀ ਕਿਸਾਨਾਂ ਦੀ ਜ਼ਮੀਨ ਖੋਹ ਕੇ ਇਥੇ ਪੱਕੀਆਂ ਕਲੋਨੀਆਂ ਬਣਾ ਕੇ ਗ਼ੈਰਾਂ ਨੂੰ ਮੁਫਤੋ ਮੁਫਤੀ ਵਸਾਇਆ ਹੈ ਅਤੇ ਇਨ੍ਹਾਂ ਦੀਆਂ ਵੋਟਾਂ ਨੂੰ ਪੰਚਾਇਤ ਦੀਆਂ ਵੋਟਾਂ ਵਿਚ ਸ਼ਾਮਲ ਕੀਤਾ ਹੈ। ਇਸ ਨਾਲ ਪਿੰਡਾਂ ਦੇ ਮੂਲ ਨਿਵਾਸੀਆਂ ਦੀਆਂ ਵੋਟਾਂ ਨਾਲੋਂ ਗ਼ੈਰ ਪੰਜਾਬੀਆਂ ਦੀ ਵੋਟ ਕਈ ਗੁਣਾਂ ਵਧ ਗਈ ਹੈ। ਮਿਸਾਲ ਦੇ ਤੌਰ 'ਤੇ ਪਿੰਡ ਬਡਹੇੜੀ ਵਿਚ ਪਿੰਡਾਂ ਦੇ ਜੱਦੀ ਵਸਨੀਕਾਂ ਦੀ ਵੋਟ 2800 ਹੈ ਜਦਕਿ ਗ਼ੈਰ ਪੰਜਾਬੀਆਂ ਦੀ 4200 ਇਸ ਤਰ੍ਹਾਂ ਕਜ਼ਹੇੜੀ ਵਿਚ ਜੱਦੀ 3000 ਤੇ ਗ਼ੈਰ ਪੰਜਾਬੀ 5000 ਵੋਟ ਹੈ। ਹੱਲੋਮਾਜਰੇ ਵਿਚ ਜੱਦੀ ਵਾਸੀਆਂ ਦੀ 3500 ਦੇ ਮੁਕਾਬਲੇ ਗ਼ੈਰ ਪੰਜਾਬੀਆਂ ਦੀ

> ਸਿਤਮਜ਼ਰੀਫੀ ਇਹ ਹੈ ਕਿ 22 ਪਿੰਡਾਂ ਵਿਚੋਂ ਜਿਹੜੇ ਲੋਕਾਂ ਨੇ ਆਪਣੇ ਖੇਤਾਂ ਵਿਚ ਘਰ ਪਾਏ ਨੇ ਉਨ੍ਹਾਂ ਨੂੰ ਤਾਂ ਘਰ ਢਾਹੁਣ ਦੇ ਨੋਟਿਸ ਆ ਗਏ ਹਨ। ਕੁੱਲ ਮਿਲਾ ਕੇ ਇਕ ਸੌ ਚੁਰਾਸੀ ਕਿੱਲਿਆਂ ਵਿਚ ਆਪਣੇ ਹੀ ਖੇਤਾਂ ਵਿਚ ਵਸੇ ਮੂਲ ਨਿਵਾਸੀਆਂ ਨੂੰ ਤਾਂ ਉਜਾੜਿਆ ਜਾਣਾ ਹੈ ਜਦਕਿ ਪੰਜਾਬੀ ਕਿਸਾਨਾਂ ਤੋਂ ਜ਼ਬਰਦਸਤੀ ਜ਼ਮੀਨ ਖੋਹ ਕੇ ਉਥੇ ਹੀ ਗੈਰਾਂ ਨੂੰ ਮੁਫਤ 'ਚ ਮਕਾਨ ਪਾ ਕੇ ਦਿੱਤੇ ਜਾ ਰਹੇ ਹਨ।

ਵੋਟ 10,000 ਹੈ। ਕਜਹੇੜੀ ਵਿਚ ਤਾਂ ਸਰਪੰਚ ਵੀ ਉਨ੍ਹਾਂ (ਗ਼ੈਰ ਪੰਜਾਬੀਆਂ) ਦਾ ਹੈ।

ਇਸ ਸਬੰਧੀ ਜਦੋਂ ਪਿੰਡ ਬਚਾਓ ਕਮੇਟੀ ਦੇ ਪ੍ਰਧਾਨ ਜਥੇਦਾਰ ਅੰਗਰੇਜ਼ ਸਿੰਘ ਨਾਲ ਗੱਲ ਕੀਤੀ ਤਾਂ ਉਨ੍ਹਾਂ ਦੱਸਿਆ ਕਿ ਮਲੋਏ ਵਿਚ ਬਣਾਈ ਜਾ ਰਹੀ ਨਵੀਂ ਕਲੋਨੀ ਵਿਚ 80-85 ਹਜ਼ਾਰ ਝੁੱਗੀਆਂ ਦੀ ਆਬਾਦੀ ਨੂੰ ਵਸਾਇਆ ਜਾਣਾ ਹੈ। ਸਿਤਮਜ਼ਰੀਫੀ ਇਹ ਹੈ ਕਿ 22 ਪਿੰਡਾਂ ਵਿਚੋਂ ਜਿਹੜੇ ਲੋਕਾਂ ਨੇ ਆਪਣੇ ਖੇਤਾਂ ਵਿਚ ਘਰ ਪਾਏ ਨੇ ਉਨ੍ਹਾਂ ਨੂੰ ਤਾਂ ਘਰ ਢਾਹੁਣ ਦੇ ਨੋਟਿਸ ਆ ਗਏ ਹਨ। ਕੁੱਲ ਮਿਲਾ ਕੇ ਇਕ ਸੌ ਚੁਰਾਸੀ ਕਿੱਲਿਆਂ ਵਿਚ ਆਪਣੇ ਹੀ ਖੇਤਾਂ ਵਿਚ ਵਸੇ ਮੂਲ ਨਿਵਾਸੀਆਂ ਨੂੰ ਤਾਂ ਉਜਾੜਿਆ ਜਾਣਾ ਹੈ ਜਦਕਿ ਪੰਜਾਬੀ ਕਿਸਾਨਾਂ ਤੋਂ ਜ਼ਬਰਦਸਤੀ ਜ਼ਮੀਨ ਖੋਹ ਕੇ ਉਥੇ ਹੀ ਗੈਰਾਂ ਨੂੰ ਮੁਫਤ 'ਚ ਮਕਾਨ ਪਾ ਕੇ ਦਿੱਤੇ ਜਾ ਰਹੇ ਹਨ। ਉਨ੍ਹਾਂ ਦੱਸਿਆ ਕਿ 1886 ਵਿਚ ਹੋਏ ਬੰਦੋਬਸਤ ਮੁਤਾਬਕ ਪਿੰਡ ਦੀ ਆਬਾਦੀ ਦੇ ਨਕਸ਼ੇ ਦੇ ਆਲੇ ਦੁਆਲੇ ਇਕ ਲਾਲ ਲਕੀਰ ਤੋਂ ਬਾਹਰ ਮਕਾਨ ਬਣਾਉਣ 'ਤੇ ਪਾਬੰਦੀ ਲਾਈ ਹੋਈ ਹੈ। 1886 ਵਿਚ ਅਣਵੰਡੇ ਹਿੰਦੁਸਤਾਨ ਦੀ ਕੁੱਲ ਅਬਾਦੀ 15 ਕਰੋੜ ਸੀ ਜਦਕਿ ਹੁਣ 120 ਕਰੋੜ ਹੋ ਗਈ ਹੈ। ਇਸਤੋਂ ਬਾਅਦ ਲੋਕਾਂ ਦੀਆਂ ਛੇ ਪੁਸ਼ਤਾਂ ਬੀਤ ਗਈਆਂ ਨੇ। ਕੁਦਰਤੀ ਹੈ ਕਿ ਇਸ ਵਧੀ ਹੋਈ ਅਬਾਦੀ ਨੇ ਆਪਣੇ ਖੇਤਾਂ ਵਿਚ ਹੀ ਘਰ ਪਾਉਣੇ ਸੀ, ਜਿਵੇਂ ਕਿ ਸਾਰੇ ਹਿੰਦੁਸਤਾਨ ਵਿਚ ਹੋ ਰਿਹਾ ਹੈ। ਪਰ ਚੰਡੀਗੜ੍ਹ ਵਿਚ ਇਨ੍ਹਾਂ ਖੇਤਾਂ ਦੇ ਮੂਲ ਨਿਵਾਸੀ ਇਸ ਹੱਕ ਤੋਂ ਬਿਰਵਾ ਹੈ ਜਦਕਿ ਪੂਰਬੀਆਂ ਨੂੰ ਮੁਫਤ ਘਰ ਪਾ ਕੇ ਦਿੱਤੇ ਜਾ ਰਹੇ ਹਨ। ਜਥੇਦਾਰ ਅੰਗਰੇਜ਼ ਸਿੰਘ ਨੇ ਦੱਸਿਆ ਕਿ ਪਿੰਡ ਬਚਾਓ ਕਮੇਟੀ ਨੇ ਇਸ ਸਬੰਧੀ ਹਾਈ ਕੋਰਟ ਵਿਚ ਰਿੱਟ ਪਾ ਕੇ ਮੰਗ ਕੀਤੀ ਸੀ ਕਿ ਸਿਰਫ ਲੋਕ ਹਿੱਤ ਖਾਤਰ ਹੀ ਕਿਸਾਨਾਂ ਦੀ ਜ਼ਮੀਨ ਜ਼ਬਰੀ ਐਕੁਆਇਰ ਕੀਤੀ ਜਾ ਸਕਦੀ ਹੈ। ਬਿਹਾਰ ਦੇ ਗਰੀਬ ਲੋਕਾਂ ਨੂੰ ਵਸਾਉਣ ਖਾਤਰ ਚੰਡੀਗੜ੍ਹ ਦੇ ਕਿਸਾਨਾਂ ਤੋਂ ਜ਼ਮੀਨ ਖੋਹਣੀ ਕੋਈ ਲੋਕ ਹਿੱਤ ਨਹੀਂ। ਜੇ ਉਨ੍ਹਾਂ ਨੂੰ ਵਸਾਉਣਾ ਹੋਵੇ ਤਾਂ ਯੂ.ਪੀ.-ਬਿਹਾਰ ਵਿਚ ਹੀ ਵਸਾਇਆ ਜਾਵੇ। ਇਸ 'ਤੇ ਇਨਸਾਫ ਦੇਣ ਤੇ ਦਿਵਾਉਣ ਵਾਲਿਆਂ ਨੇ ਦਲੀਲ ਦਿੱਤੀ ਕਿ ਸੰਵਿਧਾਨ ਮੁਤਾਬਕ ਹਰੇਕ ਭਾਰਤੀ ਨੂੰ ਹੱਕ ਹੈ ਕਿ ਉਹ ਭਾਰਤ ਦੇ ਕਿਸੇ ਵੀ ਖੂੰਜੇ ਵਿਚ ਜਾ ਕੇ ਵਸ ਸਕਦਾ ਹੈ। ਇਸਦੇ ਜੁਆਬ ਵਿਚ ਪਿੰਡ ਬਚਾਓ ਕਮੇਟੀ ਨੇ ਦਲੀਲ ਦਿੱਤੀ ਕਿ ਤੁਸੀਂ ਉਨ੍ਹਾਂ ਨੂੰ ਹਿਮਾਚਲ ਜਾਂ ਕਸ਼ਮੀਰ ਵਿਚ ਵਸਾ ਕੇ ਦਿਖਾਓ? ਪਰ ਇਨ੍ਹਾਂ ਦਲੀਲਾਂ ਨੂੰ ਕਿਸੇ ਨੇ ਨਹੀਂ ਸੁਣਿਆ। ਉਨ੍ਹਾਂ ਕਿਹਾ ਭਾਰਤੀ ਸੰਵਿਧਾਨ ਭਾਰਤ ਦੇ ਨਾਗਰਿਕ ਨੂੰ ਕਿਸੇ ਵੀ ਸੂਬੇ ਵਿਚ ਵਸਣ ਦਾ ਹੱਕ ਤਾਂ ਦਿੰਦਾ ਹੈ ਪਰ ਸੰਵਿਧਾਨ ਇਹ ਜ਼ਿੰਮੇਵਾਰੀ ਨਹੀਂ ਠੋਸਦਾ ਕਿ ਉਹ ਕਿਸੇ ਬਿਹਾਰੀ ਨੂੰ ਵਸਾਉਣ ਖਾਤਰ ਪੰਜਾਬੀਆਂ ਦੀ ਜ਼ਮੀਨ ਖੋਹੇ। ਜਥੇਦਾਰ ਜੀ ਦੱਸਦੇ ਹਨ ਕਿ ਚੰਡੀਗੜ੍ਹ ਵਿਚੋਂ ਉਜਾੜੇ ਜਾਣ ਵਾਲੇ ਕਿਸਾਨ ਸਾਰੇ ਹੀ ਸਿੱਖ ਹਨ। ਇਸ ਕਰਕੇ ਉਨ੍ਹਾਂ ਨੇ ਭਾਰਤ ਦੇ ਘੱਟ ਗਿਣਤੀ ਕਮਿਸ਼ਨ ਕੋਲ ਦਾਦ ਫਰਿਆਦ ਕੀਤੀ ਸੀ, 2003 ਵਿਚ ਕਮਿਸ਼ਨ ਨੇ ਇਕ ਹੁਕਮ ਵਿਚ ਕਿਹਾ ਸੀ ਕਿ ਚੰਡੀਗੜ੍ਹ ਦੇ ਪਹਿਲੇ ਫੇਜ਼ ਵਿਚੋਂ ਉਜਾੜੇ ਗਏ ਪੰਜ ਹਜ਼ਾਰ ਕਿਸਾਨ ਪਰਿਵਾਰਾਂ ਦੇ ਮੁੜ ਵਸੇਬੇ ਦਾ ਸਰਕਾਰ ਪ੍ਰਬੰਧ ਕਰੇ। ਪਰ ਕਮਿਸ਼ਨ ਦੇ ਇਸ ਫੈਸਲੇ ਨੂੰ ਵੀ ਲਾਗੂ ਨਹੀਂ ਕੀਤਾ ਗਿਆ। ਉਨ੍ਹਾਂ ਆਪਣਾ ਦੁਖੜਾ ਸੁਣਾਉਂਦੇ ਹੋਏ ਦੱਸਿਆ ਕਿ ਜਦੋਂ ਸਿੱਖ ਲੀਡਰਸ਼ਿਪ ਹੀ ਸਾਡੀ ਬਾਂਹ ਨਹੀਂ ਫੜਦੀ ਤਾਂ ਹੋਰ ਕਿਸੇ ਨੇ ਸਾਡੀ ਕੀ ਸੁਣਨੀ ਹੈ? ਜਥੇਦਾਰ ਜੀ ਦੱਸਦੇ ਹਨ ਕਿ ਅਕਾਲੀ ਦਲ ਦੇ ਕਰਤਾ ਧਰਤਾ ਸ. ਪ੍ਰਕਾਸ਼ ਸਿੰਘ ਬਾਦਲ ਨੇ ਅੱਜ ਤਕ ਉਨ੍ਹਾਂ ਦੀ ਕਿਸੇ ਚਿੱਠੀ ਦਾ ਜੁਆਬ ਤਕ ਨਹੀਂ ਦਿੱਤਾ।

ਜਥੇਦਾਰ ਅੰਗਰੇਜ਼ ਸਿੰਘ ਦੱਸਦੇ ਹਨ ਕਿ ਚੰਡੀਗੜ੍ਹ ਦੀ ਪ੍ਰਸ਼ਾਸਨ ਦੀ ਕੁੱਲ ਅਫਸਰਸ਼ਾਹੀ ਸਾਡੇ ਨਾਲ ਵੈਰ ਰੱਖਦੀ ਹੈ। 1966 ਤੋਂ ਲੈ ਕੇ ਇਥੋਂ ਦਾ ਡੀ.ਸੀ. ਹਰਿਆਣਾ ਕੇਡਰ ਦਾ ਆਈ.ਐਸ ਬਣਦਾ ਰਿਹਾ ਹੈ। ਹੋਮ ਸੈਕਟਰੀ ਹਰਿਆਣੇ ਦਾ ਜਦਕਿ ਸਿਰਫ ਵਿੱਤ ਸਕੱਤਰ ਹੀ ਪੰਜਾਬ ਕੇਡਰ ਦਾ ਆਈ.ਏ.ਐਸ. ਬਣਨਾ ਹੁੰਦਾ ਹੈ। ਪੰਜਾਬ ਸਰਕਾਰ ਨੇ ਆਪਣੇ ਕੋਟੇ ਵਿਚੋਂ ਜਿਹੜਾ ਆਈ.ਏ.ਐਸ. ਵਿੱਤ ਸਕੱਤਰ ਲੱਗਣ ਲਈ ਚੰਡੀਗੜ੍ਹ ਵਿਚ ਘੱਲਿਆ ਹੈ ਉਹ ਮੂਲ ਰੂਪ ਵਿਚ ਬਿਹਾਰੀ ਹੈ। ਚੰਡੀਗੜ੍ਹ ਦੀ 80 ਫੀਸਦੀ ਪੁਲਿਸ ਵੀ ਹਰਿਆਣਾ ਦੀ ਹੈ। ਸੋ ਕੁੱਲ ਮਿਲਾ ਕੇ ਚੰਡੀਗੜ੍ਹ ਪ੍ਰਸ਼ਾਸਨ ਵਿਚ ਸਿੱਖਾਂ ਦੀ ਹਮਦਰਦੀ ਕਰਨ ਵਾਲਾ ਕੋਈ ਨਹੀਂ। ਉਨ੍ਹਾਂ ਦੱਸਿਆ ਕਿ ਇਸ ਪੰਜ ਸਾਲਾ ਯੋਜਨਾ ਦੌਰਾਨ ਕੇਂਦਰ ਸਰਕਾਰ ਨੇ ਝੁੱਗੀ ਝੌਂਪੜੀ ਵਾਲਿਆਂ ਦੇ ਮੁੜ ਵਸੇਬੇ ਦੀ ਆੜ ਹੇਠ ਗ਼ੈਰ ਪੰਜਾਬੀਆਂ ਨੂੰ ਚੰਡੀਗੜ੍ਹ 'ਚ ਪੱਕੇ ਮਕਾਨ ਦੇਣ ਖਾਤਰ 1200 ਕਰੋੜ ਰੁਪਈਆ ਚੰਡੀਗੜ੍ਹ ਪ੍ਰਸ਼ਾਸਨ ਨੇ ਦਿੱਤਾ ਹੈ।

ਕੇਂਦਰ ਸਰਕਾਰ ਵਲੋਂ ਚੰਡੀਗੜ੍ਹ ਦੇ ਸਿੱਖ ਕਿਸਾਨਾਂ ਨੂੰ ਜਿਸ ਬੇਕਿਰਕੀ ਨਾਲ ਸਿਆਸੀ ਅਤੇ ਆਰਥਿਕ ਮਾਰ ਮਾਰੀ ਹੈ ਉਸਦੀ ਮਿਸਾਲ ਦੁਨੀਆ ਵਿਚ ਕਿਤੇ ਨਹੀਂ ਮਿਲਦੀ। ਜਿਥੇ ਚੰਡੀਗੜ੍ਹ ਦਾ 38 ਸੈਕਟਰ ਵਸਿਆ ਹੈ ਉਹ ਜ਼ਮੀਨ ਪਹਿਲਾਂ ਸ਼ਾਹਪੁਰ ਪਿੰਡ ਦੀ ਸੀ। 1971 ਵਿਚ ਸਰਕਾਰ ਨੇ ਇਸਨੂੰ ਐਕੁਆਇਰ ਕਰ ਲਿਆ। ਸੇਂਜੂ ਜ਼ਮੀਨ ਦਾ ਮੁਆਵਜ਼ਾ 5000 ਰੁਪਏ ਫੀ ਕਿੱਲ੍ਹਾ ਦਿੱਤਾ, ਬਰਾਨੀ ਦਾ 2500 ਅਤੇ ਬੰਜਰ ਜ਼ਮੀਨ ਦਾ ਸਿਰਫ 1200 ਰੁਪਈਆ ਦਿੱਤਾ ਗਿਆ। ਸਮੇਂ ਸਮੇਂ 'ਤੇ ਜੇ ਰੁਪਈਏ ਦੇ ਅਜੋਕੇ ਤੇ ਪੁਰਾਣੇ ਮੁੱਲ ਨਾਲ ਤੁਲਨਾ ਕੀਤੀ ਜਾਵੇ ਤਾਂ ਇਹ ਸੋਨੇ ਦੇ ਨਵੇਂ ਤੇ ਪੁਰਾਣੇ ਭਾਅ ਮੁਤਾਬਕ ਕੀਤੀ ਜਾਂਦੀ ਹੈ। 1971 ਵਿਚ ਸੋਨੇ ਦਾ ਭਾਅ 200 ਰੁਪਏ ਫੀ ਤੋਲਾ ਸੀ ਜਦਕਿ ਅੱਜ ਇਸਦਾ ਭਾਅ 15000 ਰੁਪਏ ਫੀ ਤੋਲਾ ਹੈ। ਭਾਵ ਸੋਨਾ 1971 ਤੋਂ ਅੱਜ ਤਕ 75 ਗੁਣਾਂ ਮਹਿੰਗਾ ਹੋਇਆ ਹੈ। ਇਸਦੇ ਹਿਸਾਬ ਨਾਲ ਜੇ 5000 ਨੂੰ 75 ਨਾਲ ਜਰਬ ਦੇਈਏ ਤਾਂ 3,75,000 ਬਣਦਾ ਹੈ। ਇਸੇ ਹਿਸਾਬ ਨਾਲ ਇਹ ਕਿਹਾ ਜਾ ਸਕਦਾ ਹੈ ਕਿ 1971 ਵਿਚ ਸ਼ਾਹਪੁਰ ਦੇ ਕਿਸਾਨਾਂ ਨੂੰ ਅੱਜ ਦੇ ਹਿਸਾਬ ਨਾਲ ਸੇਂਜੂ ਜ਼ਮੀਨ ਦੇ ਇਕ ਕਿੱਲ੍ਹੇ ਦਾ ਮੁਆਵਜ਼ਾ ਸਿਰਫ 3,75,000 ਰੁਪਏ ਦਿੱਤਾ ਗਿਆ ਹੈ। ਜਦਕਿ ਬਰਾਨੀ ਦਾ ਇਕ ਲੱਖ ਸਤਾਸੀ ਹਜ਼ਾਰ ਰੁਪਏ ਅਤੇ ਬੰਜਰ ਦਾ ਨੱਬੇ ਹਜ਼ਾਰ ਬਣਦਾ ਹੈ। ਪਰ ਸਰਕਾਰ ਨੇ ਅੱਗੋਂ ਇਸਨੂੰ 24 ਕਰੋੜ ਫੀ ਕਿੱਲੇ ਦੇ ਹਿਸਾਬ ਨਾਲ ਵੇਚਿਆ ਹੈ। ਇਸੇ ਤਰ੍ਹਾਂ ਪਿੰਡ ਮਾਜਰਾ ਦੀ ਜ਼ਮੀਨ ਵਿਚ ਵਸੇ ਸੈਕਟਰ 34 ਦੀ ਜ਼ਮੀਨ ਵਿਚ ਇਕ ਸੌ ਚਾਰ ਕਰੋੜ ਰੁਪਏ ਦੇ ਭਾਅ ਨੂੰ ਵੇਚੀ ਹੈ। ਜਦਕਿ ਕਿਸਾਨਾਂ ਤੋਂ ਇਹ 2800 ਰੁਪਏ ਕਿੱਲ੍ਹੇ ਦੇ ਹਿਸਾਬ ਨਾਲ ਲਈ ਸੀ। ਸਰਕਾਰ ਨੇ ਇਹ ਜ਼ਮੀਨ ਬੈਅ ਨਹੀਂ ਕੀਤੀ ਬਲਕਿ 99 ਸਾਲ ਵਾਸਤੇ ਪਟੇ 'ਤੇ ਦਿੱਤੀ ਹੈ। ਭਾਵ ਸਰਕਾਰ ਤਾਂ 99 ਸਾਲਾਂ ਬਾਅਦ ਇਸਦੀ ਫਿਰ ਮਾਲਕ ਬਣ ਜਾਵੇਗੀ ਪਰ ਉਸ ਨੇ ਕਿਸਾਨਾਂ ਤੋਂ ਇਹ ਜ਼ਮੀਨ ਸਦਾ ਵਾਸਤੇ ਖੋਹ ਲਈ ਹੈ।

ਇਥੇ ਇਹ ਜ਼ਿਕਰਯੋਗ ਹੈ ਕਿ ਜਿਸ ਤੇਜ਼ੀ ਨਾਲ ਸਰਕਾਰ ਨੇ ਚੰਡੀਗੜ੍ਹ ਦੀ ਜ਼ਮੀਨ ਸਿੱਖ ਕਿਸਾਨਾਂ ਤੋਂ ਖੋਹੀ ਹੈ ਉਨੀ ਤੇਜ਼ੀ ਨਾਲ ਅੱਜ ਤਕ ਕਿਸੇ ਤੋਂ ਨਹੀਂ ਖੋਹੀ ਗਈ। ਚੰਡੀਗੜ੍ਹ ਯੂਨੀਅਨ ਟੈਰੇਟਰੀ ਦੀ ਕੁੱਲ ਜ਼ਮੀਨ 28 ਹਜ਼ਾਰ ਪੰਜ ਸੌ ਕਿੱਲੇ ਹੈ। ਜਦਕਿ ਹੁਣ ਤਕ 27 ਹਜ਼ਾਰ ਦੋ ਸੌ ਕਿੱਲੇ ਜ਼ਮੀਨ ਖੋਹੀ ਜਾ ਚੁੱਕੀ ਹੈ। ਪਿਛਲੇ ਪੰਜਾਹ ਵਰ੍ਹਿਆਂ ਤੋਂ ਪਿੰਡ ਬਚਾਓ ਕਮੇਟੀ ਦੇ ਪ੍ਰਧਾਨ ਜਥੇਦਾਰ ਅੰਗਰੇਜ਼ ਸਿੰਘ ਚੰਡੀਗੜ੍ਹ ਦੇ ਪਿੰਡਾਂ ਨੂੰ ਬਚਾਉਣ ਖਾਤਰ ਲਗਾਤਾਰ ਸੰਘਰਸ਼ ਕਰ ਰਹੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਮੈਂ ਹੁਣ ਬਿਰਧ ਅਵਸਥਾ ਕਾਰਨ ਹੋਰ ਬਹੁਤਾ ਚਿਰ ਸੰਘਰਸ਼ ਕਰਨ ਜੋਗਾ ਤਾਂ ਨਹੀਂ ਰਿਹਾ ਪਰ ਮੈਂ ਆਪਣੇ ਸੰਘਰਸ਼ ਬਾਰੇ ਇਕ ਕਿਤਾਬ ਲਿਖਣ ਦਾ ਜ਼ਰੂਰ ਚਾਹਵਾਨ ਹਾਂ। ਜਿਸ ਵਿਚ ਸਰਕਾਰ ਵਲੋਂ ਸਿੱਖਾਂ ਨੂੰ ਉਜਾੜਨ ਦੀਆਂ ਕੁਟਲ ਨੀਤੀਆਂ ਨੂੰ ਉਜਾਗਰ ਕੀਤਾ ਜਾਵੇਗਾ ਤੇ ਨਾਲ ਨਾਲ ਸਿੱਖ ਲੀਡਰਸ਼ਿਪ ਵਲੋਂ ਜਿਸ ਤਰੀਕੇ ਨਾਲ ਚੰਡੀਗੜ੍ਹ ਦੇ ਸਿੱਖਾਂ ਦੀ ਬੇਗੌਲੀ ਕੀਤੀ ਗਈ ਹੈ ਉਸ 'ਤੇ ਵੀ ਚਾਨਣਾ ਪਾਇਆ ਜਾਵੇਗਾ।

-੦-



## ਸਿੱਖ ਸੰਘਰਸ਼ ਦਾ ਚੇਤੰਨ ਆਗੂ

# ਭਾਈ ਸੁਖਵੀਰ ਸਿੰਘ ਖਾਲਸਾ (ਦਿੱਲੀ) ਸੁੱਜੋਂ

–ਚਰਨਜੀਤ ਸਿੰਘ ਸੁੱਜੋਂ

ਭਾਈ ਸੁਖਵੀਰ ਸਿੰਘ ਖਾਲਸਾ ਦਾ ਜਨਮ ਸ: ਤਾਰਾ ਸਿੰਘ ਦੇ ਗ੍ਰਿਹਿ ਵਿਖੇ ਮਾਤਾ ਸਵਰਨ ਕੌਰ ਦੀ ਕੁੱਖੋਂ 1954 ਨੂੰ ਬੱਬਰਾਂ ਦੀ ਧਰਤੀ ਪਿੰਡ ਸੁੱਜੋਂ ਵਿਖੇ ਹੋਇਆ।

ਚੜ੍ਹੀ ਜਵਾਨੀ 'ਚ ਆਪ ਜੀ ਦਾ ਸਰੀਰ ਇਕਹਿਰਾ, ਰੰਗ ਸਾਂਵਲਾ ਤੇ ਕੱਦ ਛੇ ਫੁੱਟ ਦੇ ਕਰੀਬ ਸੀ। ਆਪ ਜੀ ਨੂੰ ਬਚਪਨ ਤੋਂ ਹੀ ਦਾਦੀ ਕਰਮ ਕੌਰ (ਜੋ ਅੱਜ ਵੀ ਜਿਉਂਦੀ ਹੈ, ਜਿਸ ਦੀ ਉਮਰ 108 ਸਾਲ ਹੈ ਤੇ ਅੰਮ੍ਰਿਤਧਾਰੀ ਹੈ) ਨੇ ਬਾਣੀ ਦੁਆਰਾ ਤਿਆਰ ਕੀਤੇ ਅੰਮ੍ਰਿਤ ਦੀ ਗੁੜ੍ਹਤੀ ਦੇ ਕੇ ਸੂਰਮਾ ਬਣਾਇਆ। ਸੁਖਵੀਰ ਨੇ ਛੋਟੇ ਹੁੰਦਿਆਂ ਹੀ ਦਾਦੀ ਮਾਂ ਤੋਂ ਸਾਹਿਬਜ਼ਾਦਿਆਂ ਅਤੇ ਸੂਰਮਿਆਂ ਦੀਆਂ ਸਾਖੀਆਂ ਸੁਣਕੇ ਸ਼ੁਰੂ ਤੋਂ ਹੀ ਸਿੱਖੀ ਸਿਧਾਤਾਂ 'ਤੇ ਪਹਿਰਾ ਦੇਣ ਦਾ ਸੰਕਲਪ ਕੀਤਾ। ਆਪ ਜੀ ਨੂੰ ਛੋਟੇ ਹੁੰਦਿਆਂ ਹੀ ਜੂਠ ਤੇ ਝੂਠ ਤੋਂ ਸਖ਼ਤ ਨਫ਼ਰਤ ਸੀ।

ਆਪ ਜੀ ਨੇ ਪੰਜਵੀਂ ਤੱਕ ਦੀ ਪੜ੍ਹਾਈ ਪਿੰਡ ਸੁੱਜੋਂ ਤੋਂ ਤੇ ਫਿਰ ਦਸਵੀਂ ਮਾਹਲ ਗਹਿਲਾਂ ਤੋਂ ਪਾਸ ਕੀਤੀ। ਆਪ ਹਾਕੀ ਦੇ ਬਹੁਤ ਵਧੀਆ ਖਿਡਾਰੀ ਸਨ। ਆਪ ਜੀ ਦੀਆਂ ਭੈਣਾਂ ਨਰਿੰਦਰ ਕੌਰ, ਕਮਲਜੀਤ ਕੌਰ ਭੋਲੀ (ਯੂ. ਐਸ. ਏ.) ਹਨ, ਜਿਨ੍ਹਾਂ ਨੇ ਬੀ. ਏ. ਪਾਸ ਕਰਨ ਤੋਂ ਬਾਅਦ ਗੁਰਬਾਣੀ ਦਾ ਪਾਠ ਸਿਖਾਉਣ ਦੀ ਸੇਵਾ ਸ਼ੁਰੂ ਕੀਤੀ ਸੀ। ਆਪ ਦੇ ਦੋ ਭਰਾ ਲਖਵਿੰਦਰ ਸਿੰਘ ਲਾਖਾ ਤੇ ਰਵਿੰਦਰ ਸਿੰਘ ਹਨ।

ਆਪ ਜੀ ਨੇ ਬੀ. ਏ. ਦੀ ਪੜ੍ਹਾਈ ਸਿੱਖ ਨੈਸ਼ਨਲ ਕਾਲਜ ਬੰਗਾ ਤੋਂ ਅਤੇ ਆਈ. ਟੀ. ਆਈ. ਪੌਲੀਟੈਕਨੀਕਲ ਕਾਲਜ ਫਗਵਾੜਾ ਤੋਂ ਕਰਨ ਤੋਂ ਬਾਅਦ ਦਿੱਲੀ ਨਾਰਥਨ ਰੇਲਵੇ ਵਿਚ ਨੌਕਰੀ ਕਰਨ ਲੱਗ ਪਏ। ਆਪ ਦੇ ਪਿਤਾ ਜੀ ਵੀ ਰੇਲਵੇ ਵਿਚ ਨੌਕਰੀ ਕਰਦੇ ਸਨ।

ਸੰਨ 1978 ਦੇ ਨਿਰੰਕਾਰੀ ਕਾਂਡ ਵਿਚ ਸ਼ਾਂਤਮਈ ਢੰਗ ਨਾਲ ਰੋਸ ਮਾਰਚ ਕਰ ਰਹੇ ਸਿੰਘਾਂ 'ਤੇ ਗੋਲੀਆਂ ਚਲਾਕੇ ਨਰਕਧਾਰੀਆਂ ਨੇ 13 ਸਿੰਘ ਸ਼ਹੀਦ ਕਰ ਦਿੱਤੇ ਤੇ ਕਈ ਜ਼ਖ਼ਮੀ ਕੀਤੇ। ਭਾਈ ਸੁਖਵੀਰ ਸਿੰਘ ਖਾਲਸਾ ਦੀ ਗੈਰਤ 'ਚ ਉਬਾਲ ਆਇਆ ਕਿ ਕੀ ਸਿੱਖ ਸ਼ਾਂਤਮਈ ਢੰਗ ਨਾਲ ਮੁਜ਼ਾਹਰਾ ਵੀ ਨਹੀਂ ਕਰ ਸਕਦੇ? ਆਪਣੇ ਹੱਕ ਤੇ ਸੱਚ ਦੀ ਲੜਾਈ ਲੜਨ ਲਈ ਇਸ ਨਰਕਧਾਰੀ ਕਾਂਡ ਨੇ ਭਾਈ ਸਾਹਿਬ ਦਾ ਚੈਨ ਹਰਾਮ ਕਰ ਦਿੱਤਾ ਤੇ ਆਪ ਜੀ ਨੇ ਸੋਚ ਲਿਆ ਕਿ ਹੁਣ ਅਸੀਂ ਇਸ ਜਾਲਮ ਸਰਕਾਰ ਦੀ ਨੌਕਰੀ ਨਹੀਂ ਕਰਨੀ, ਇਨ੍ਹਾਂ ਸ਼ਹੀਦਾਂ ਦੇ ਡੁੱਲ੍ਹੇ ਖ਼ੂਨ ਨਾਲ ਹੁਣ ਅਸੀਂ ਆਪਣੇ ਦੇਸ਼ ਦਾ ਨਕਸ਼ਾ ਤਿਆਰ ਕਰਨਾ ਹੈ।

ਆਪ ਜੀ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਪਾਰਲੀਮੈਂਟ ਸਾਹਮਣੇ ਧਰਨਾ ਦਿੱਤਾ ਕਿ ਨਿਰੰਕਾਰੀ ਕਾਂਡ ਦੀ ਜਾਂਚ ਸੀ. ਬੀ. ਆਈ. ਤੋਂ ਕਰਵਾਈ ਜਾਵੇ ਤੇ ਸਿੰਘਾਂ ਦੇ ਕਾਤਲਾਂ ਨੂੰ ਫਾਹੇ ਲਾਇਆ ਜਾਵੇ। ਸ਼ਾਂਤਮਈ ਧਰਨਾ ਦੇਣ ਗਏ ਇਨ੍ਹਾਂ ਸਿੰਘਾਂ 'ਤੇ ਵੀ ਜਾਲਮ ਸਰਕਾਰ ਨੇ ਇਨਸਾਫ਼ ਦੀ ਥਾਂ ਲਾਠੀਆਂ ਵਰ੍ਹਾਈਆਂ ਤੇ ਜੇਲ੍ਹਾਂ ਵਿਚ ਬੰਦ ਕਰ ਦਿੱਤਾ। ਇਉਂ ਆਪ ਜੀ ਦੇ ਪਹਿਲੇ ਸੰਘਰਸ਼ ਦੀ ਪਹਿਲੀ ਗ੍ਰਿਫਤਾਰੀ ਹੋਈ। ਆਪ 1978 'ਚ ਇਕ ਮਹੀਨੇ ਲਈ ਤਿਹਾੜ ਜੇਲ੍ਹ ਵਿਚ ਰਹੇ।

ਜੇਲ੍ਹ ਚੋਂ ਰਿਹਾਅ ਹੁੰਦਿਆਂ ਹੀ ਆਪ ਨੇ ਭਾਈ ਫੌਜ਼ਾ ਸਿੰਘ ਦਲ ਬਣਾ ਲਿਆ ਤੇ ਉਸ ਦਲ ਦੇ ਆਪ ਪ੍ਰਧਾਨ ਚੁਣੇ ਗਏ। ਇਸ ਸੰਘਰਸ਼ ਪ੍ਰਤੀ ਆਪ ਦੀ ਨਿਡਰਤਾ, ਦ੍ਰਿੜ੍ਹਤਾ, ਜੋਸ਼ ਅਤੇ ਹੋਸ਼ ਨੂੰ ਵੇਖਦਿਆਂ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਨੇ ਆਪ ਨੂੰ ਆਪਣੇ ਕੋਲ ਬੁਲਾਇਆ। ਫਿਰ ਭਾਈ ਅਮਰੀਕ ਸਿੰਘ ਤੇ ਭਾਈ ਹਰਮਿੰਦਰ ਸਿੰਘ ਸੰਧੂ ਦੀ ਸਲਾਹ ਨਾਲ ਆਪ ਨੂੰ ਦਿੱਲੀ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਪ੍ਰਧਾਨ ਬਣਾ ਦਿੱਤਾ। ਫਿਰ ਧਰਮ ਯੁੱਧ ਮੋਰਚਾ ਲੱਗਾ ਤਾਂ ਅਕਾਲੀ ਦਲ ਯੂਥ ਵਿੰਗ ਦਾ ਕਨਵੀਨਰ ਬਣਾ ਦਿੱਤਾ। ਆਪ ਜੀ ਨੂੰ ਧਰਮ ਯੁੱਧ ਮੋਰਚੇ ਵਿਚ ਇਕ ਸਾਲ ਜੇਲ੍ਹ ਹੋਈ। 1980 ਵਿਚ ਇਕ ਗੁਰਦੁਆਰੇ ਦਾ ਮਨਚੰਦੇ ਦੇ ਹੱਥਾਂ ਵਿਚ ਸਾਰਾ ਪ੍ਰਬੰਧ ਚਲਾ ਗਿਆ ਸੀ ਜੋ ਕਿ ਰਾਜੀਵ ਗਾਂਧੀ ਦੇ ਇਸ਼ਾਰੇ 'ਤੇ ਚੱਲਦਾ ਸੀ। ਗੁਰਦੁਆਰਾ ਸਾਹਿਬ ਦਾ ਭੈੜਾ ਹਾਲ ਹੋ ਚੁੱਕਾ ਸੀ ਤੇ ਕਾਂਗਰਸੀਆਂ ਦੇ ਹੱਥਾਂ ਵਿਚ ਵਾਂਗਡੋਰ ਸੀ। ਉਸ ਮੌਕੇ ਆਪ ਨੇ ਰਾਜੀਵ ਗਾਂਧੀ ਨੂੰ ਗੁਰਦੁਆਰੇ ਵਿਚ ਭਾਸ਼ਣ ਕਰਨ ਤੋਂ ਰੋਕਿਆ। ਫਿਰ ਗੁਰਦੁਆਰੇ ਨੂੰ ਮੁਕਤ ਕਰਵਾਉਣ ਲਈ ਬਹੁਤ ਸ਼ੰਘਰਸ਼ ਕੀਤਾ। ਦਿੱਲੀ ਪੁਲਿਸ ਨੇ ਲਾਠੀਆਂ ਤੇ ਹੰਝੂ ਗੈਸ ਦੀ ਵਰਤੋਂ ਕੀਤੀ। ਰਿਮਾਂਡ ਤੇ ਲੈ ਕੇ ਫਿਰ ਤਸ਼ੱਦਦ ਕੀਤਾ ਤੇ ਫਿਰ ਤਿੰਨ ਚਾਰ ਝੂਠੇ ਕੇਸ ਪਾ ਦਿੱਤੇ।

ਇਹ ਜੇਲ੍ਹਾਂ ਵੀ ਆਪ ਜੀ ਦੀ ਜੁਝਾਰੂ ਸੋਚ ਅਤੇ ਸਿੱਖੀ ਪ੍ਰਤੀ ਜ਼ਜ਼ਬੇ ਨੂੰ ਬਦਲ ਨਾ ਸਕੀਆਂ। ਕਈ ਵਾਰ ਮਾਤਾ ਜੀ ਨੇ ਕਹਿਣਾ, 'ਪੁੱਤਰਾ ਤੂੰ ਹੁਣ ਘਰ ਹੀ ਨਾਮ ਜਪ ਲਿਆ ਕਰ, ਸਾਡੇ ਤੋਂ ਤੇਰੇ ਉਤੇ ਕੀਤਾ ਤਸ਼ੱਦਦ ਝੱਲ ਨਹੀਂ ਹੁੰਦਾ...........।'

**ਭਾਈ ਸਾਹਿਬ ਦਾ ਕਹਿਣਾ "ਮਾਤਾ ਡੋਲਿਆ ਨਾ ਕਰ, ਸ਼ਹੀਦਾਂ ਤੇ ਛੋਟੇ ਸਾਹਿਬਜ਼ਾਦਿਆਂ ਦਾ ਇਤਿਹਾਸ ਪੜ੍ਹਿਆ ਕਰ, ਉਨ੍ਹਾਂ ਦੀ ਉਮਰ 7 ਤੇ 9 ਸਾਲ ਸੀ। ਉਹ ਡੋਲੇ ਨਹੀਂ ਸਨ, ਮੇਰੀ ਉਮਰ ਤਾਂ 30-31 ਸਾਲ ਦੀ ਹੈ.....ਇਹ ਜਾਲਮ ਸਰਕਾਰ ਸਾਡੇ 'ਤੇ ਜ਼ੁਲਮ ਕਰ ਸਕਦੀ ਹੈ, ਸਾਡੇ ਸਰੀਰਾਂ 'ਤੇ ਤਸ਼ੱਦਦ ਕਰ ਸਕਦੀ ਹੈ ਤੇ ਸਾਨੂੰ ਜੇਲਾਂ ਵਿਚ ਡੱਕ ਸਕਦੀ ਹੈ, ਪਰ ਸਾਡੀ ਜੁਝਾਰੂ ਸੋਚ ਤੇ ਅਣਖ ਨੂੰ ਗੁਲਾਮ ਨਹੀਂ ਕਰ ਸਕਦੀ।"**

1982 ਵਿਚ ਮਰਜੀਵੜਿਆਂ ਦੀ ਫੌਜ ਬਣਾਈ ਗਈ। 10 ਅਕਤੂਬਰ 1982 ਨੂੰ ਦਿੱਲੀ ਜਾਮਾ ਮਸਜਿਦ ਦੇ ਸ਼ਾਹੀ ਇਮਾਮ ਅਬਦੁੱਲਾ ਬੁਖਾਰੀ ਨੂੰ ਨਾਲ ਲੈ ਕੇ ਭਾਈ ਸੁਖਵੀਰ ਸਿੰਘ ਖਾਲਸਾ ਨੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਹਰਚੰਦ ਸਿੰਘ ਲੌਂਗੋਵਾਲ ਨਾਲ ਮਿਲਾਇਆ। ਉਸ ਨੇ ਧਰਮ ਯੁੱਧ ਮੋਰਚੇ ਦੀ ਚੜ੍ਹਦੀ ਕਲਾ ਲਈ ਸਮਰਥਨ ਦਿੱਤਾ ਤੇ ਘੱਟ ਗਿਣਤੀ ਫਰੰਟ ਬਣਾਉਣ ਦੀ ਵੀ ਅਪੀਲ ਕੀਤੀ।

11 ਅਕਤੂਬਰ ਨੂੰ ਭਾਰਤ ਦੀ ਰਾਜਧਾਨੀ ਵਿਚ ਪਾਰਲੀਮੈਂਟ ਦੇ ਦਰਵਾਜ਼ੇ 'ਤੇ ਧਰਮ ਯੁੱਧ ਮੋਰਚੇ ਦੇ ਸ਼ਹੀਦਾਂ ਲਈ ਇਨਸਾਫ਼ ਮੰਗਣ ਗਏ ਸ਼ਾਂਤਮਈ ਲੋਕਾਂ ਦੇ ਖ਼ੂਨ ਨਾਲ ਦਿੱਲੀ ਪੁਲਿਸ ਨੇ ਹੋਲੀ ਖੇਡੀ। ਗੁਰਦੁਆਰਾ ਰਕਾਬ ਗੰਜ ਵਿਚ ਦਾਖਲ ਹੋ ਕੇ ਗੋਲੀ ਚਲਾਈ ਤੇ ਸੰਤ ਜੰਗ ਸਿੰਘ ਤੇ ਸੇਵਾ ਕਰ ਰਹੇ ਤਿੰਨ ਹੋਰ ਸਿੰਘਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ। ਭਾਈ ਖਾਲਸਾ ਤੇ ਉਨ੍ਹਾਂ ਦੇ ਛੋਟੇ ਭਰਾ ਭਾਈ ਰਵਿੰਦਰ ਸਿੰਘ, ਮੀਤ ਪ੍ਰਧਾਨ ਬਲਜੀਤ ਸਿੰਘ ਰਾਣਾ ਬੁਰੀ ਤਰ੍ਹਾਂ ਜ਼ਖ਼ਮੀ ਹੋਏ, ਜੋ ਰਾਮ ਮਨੋਹਰ ਲੋਹੀਆ ਹਸਪਤਾਲ ਵਿਚ ਦਾਖਲ ਰਹੇ। ਭਾਈ ਰਵਿੰਦਰ ਸਿੰਘ ਵੀ ਰੇਲਵੇ ਵਿਚ ਨੌਕਰੀ ਕਰਦਾ ਸੀ, ਪਰ ਪੁਲਿਸ ਤਸ਼ੱਦਦ ਕਾਰਨ ਨੌਕਰੀ ਛੱਡਣੀ ਪਈ। ਆਪ ਦਾ ਭਰਾ ਵੀ ਹਾਕੀ ਦਾ ਬਹੁਤ ਵਧੀਆ ਖਿਡਾਰੀ ਸੀ ਤੇ ਉਸ ਨੂੰ ਪਟਿਆਲੇ ਫਿਜੀਕਲ ਕਾਲਜ ਵਿਚ ਸੀ. ਪੀ. ਐਡ. ਪੀ. ਟੀ. ਦੇ ਕੋਰਸ

ਲਈ ਐਡਮੀਸ਼ਨ ਮਿਲ ਗਈ ਸੀ, ਪਰ ਪੁਲਿਸ ਨੇ ਕੇਸ ਪਾਕੇ ਜੇਲ੍ਹ ਭੇਜ ਦਿੱਤਾ, ਜੋ ਅੱਜ ਵੀ ਦਰ ਦਰ ਦੀਆਂ ਠੋਕਰਾਂ ਖਾਣ ਲਈ ਮਜਬੂਰ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜੋ ਮਰਜੀਵੜਿਆਂ ਦੀ ਫੌਜ ਬਣਾਈ ਗਈ ਸੀ, ਉਸ ਵਿਚ ਭਾਈ ਸੁਖਵੀਰ ਸਿੰਘ ਖਾਲਸਾ ਨੇ ਵੀ ਫਾਰਮ ਭਰ ਕੇ ਕਸਮਾਂ ਖਾਧੀਆਂ ਕਿ ਹੁਣ ਸਾਡਾ ਤਨ ਤੇ ਮਨ ਪੰਥ ਨੂੰ ਸਮਰਪਿਤ ਹੈ ਤੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਵਲੋਂ ਅਰੰਭੇ ਸੰਘਰਸ਼ ਦੌਰਾਨ ਅਸੀਂ ਖਾਲਸੇ ਦੇ ਰਾਜ ਲਈ ਜਾਨਾਂ ਵਾਰ ਦੇਵਾਂਗੇ। ਇਸ ਧਰਮ ਯੁਧ ਵਿਚ 1983 ਵਿਚ ਭਾਈ ਅਮਰੀਕ ਸਿੰਘ ਦੀ ਗ੍ਰਿਫਤਾਰੀ ਕਾਰਨ ਦਿੱਲੀ 'ਚ ਭਾਈ ਸੁਖਵੀਰ ਸਿੰਘ ਹੁਰਾਂ ਨੇ ਕਾਨਫਰੰਸ ਕੀਤੀ ਤੇ ਪੁਲਿਸ ਨੇ ਆਪ ਨੂੰ ਬੰਗਲਾ ਸਾਹਿਬ ਤੋਂ ਚੁੱਕ ਕੇ ਫਿਰ ਤਿਹਾੜ ਜੇਲ੍ਹ ਭੇਜ ਦਿੱਤਾ।

20 ਸਤੰਬਰ 1983 ਨੂੰ ਸੰਤ ਭਿੰਡਰਾਂਵਾਲਿਆਂ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਆਪ ਨੇ ਦਿੱਲੀ ਗ੍ਰਹਿ-ਮੰਤਰੀ ਦੀ ਕੋਠੀ ਅੱਗੇ ਧਰਨਾ ਦਿੱਤਾ। ਪੁਲਿਸ ਨੇ ਫਿਰ ਚੁੱਕ ਕੇ ਤਿਹਾੜ ਜੇਲ ਭੇਜ ਦਿੱਤਾ ਤੇ 20-25 ਦਿਨਾਂ ਬਾਅਦ ਛੱਡਿਆ। ਜੇਲ੍ਹ ਤੋਂ ਛੁੱਟ ਕੇ ਫਿਰ ਸਿੱਖ ਸੰਘਰਸ਼ ਦੌਰਾਨ ਹੋਏ ਸ਼ਹੀਦਾਂ ਦੀ ਯਾਦ ਵਿਚ ਕਾਨਫਰੰਸਾਂ ਕਰਵਾਈਆਂ। ਸਰਕਾਰ ਨੇ ਫਿਰ ਭੜਕਾਊ ਭਾਸ਼ਨ ਦੇ ਝੂਠੇ ਬਹਾਨੇ ਲਗਾਕੇ ਦੁਬਾਰਾ ਫਿਰ 1983-84 ਤੱਕ ਐਨ. ਐਸ. ਏ. ਲਗਾਕੇ ਤਿਹਾੜ ਜੇਲ੍ਹ ਵਿਚ ਬੰਦ ਕਰ ਦਿੱਤਾ। ਸਾਕਾ ਨੀਲਾ ਤਾਰਾ ਅਤੇ ਬਾਅਦ ਵਿਚ ਇੰਦਰਾ ਗਾਂਧੀ ਤੇ ਕਤਲ ਉਪਰੰਤ ਜਦੋਂ ਨਵੰਬਰ 1984 ਵਿਚ ਦਿੱਲੀ ਵਿਚ ਰਾਜੀਵ ਦੀ ਅਗਵਾਈ 'ਚ ਹਿੰਦੂਵਾਦੀਆਂ ਨੇ ਸਿੱਖਾਂ ਦਾ ਕਤਲੇਆਮ ਕਰ ਨੌਂਵੇਂ ਪਾਤਸ਼ਾਹ ਦੇ ਅਹਿਸਾਨ ਦਾ ਬਦਲਾ ਸਿੱਖਾਂ ਦੀ ਨਸਲਕੁਸ਼ੀ ਕਰ ਕੇ ਚੁਕਾਇਆ ਤਾਂ ਆਪ ਜੀ ਉਸ ਸਮੇਂ ਵੀ ਜੇਲ ਵਿਚ ਸਨ। ਆਪ ਨੇ ਜੇਲ੍ਹ ਵਿਚ ਭੁੱਖ ਹੜਤਾਲ ਰੱਖੀ। ਆਪ ਦਾ ਖੂਨ ਉਬਾਲੇ ਮਾਰਦਾ। ਆਪ ਦੀ ਬੇਚੈਨੀ ਦਾ ਪਤਾ ਇਥੋਂ ਲੱਗਦਾ ਹੈ ਕਿ 84 ਦੇ ਘਲੂਘਾਰਿਆਂ ਦੀਆਂ ਖਬਰਾਂ ਸੁਣਕੇ ਆਪ ਕੰਧਾਂ 'ਚ ਸਿਰ ਮਾਰ ਮਾਰ ਕੇ ਬਾਹਰ ਨਿਕਲਣ ਲਈ ਬੇਤਾਬ ਦਿੱਸੇ। ਆਪ ਵਾਹਿਗੁਰੂ ਅੱਗੇ ਅਰਦਾਸਾਂ ਕਰ ਰਹੇ ਸੀ ਕਿ ਵਾਹਿਗੁਰੂ ਮੈਨੂੰ ਇਸ ਜੇਲ੍ਹ ਵਿਚੋਂ ਭੱਜਣ ਦੀ ਸਮਰੱਥਾ ਬਖਸ਼ੋ। ਇਸੇ ਦੌਰਾਨ ਜੇਲ੍ਹਰ ਨਾਲ ਕਿਸੇ ਗੱਲਬਾਤ ਪਿਛੇ ਝਗੜਾ ਹੋਇਆ ਤਾਂ ਜੇਲ੍ਹਰ ਨੇ ਏਨਾ ਤਸ਼ੱਦਦ ਕਰਵਾਇਆ, ਆਪ ਦੀਆਂ ਦੋਵੇਂ ਲੱਤਾਂ ਤੇ ਦੋਵੇਂ ਬਾਹਵਾਂ ਤੋੜ ਦਿੱਤੀਆਂ ਕਿ ਮੈਂ ਵੇਖਦਾ ਤੁਹਾਡੀ ਸਿੱਖੀ ਨੂੰ।

ਆਪ ਦੇ ਮਾਤਾ ਜੀ ਛੇ ਮਹੀਨੇ ਹਰ ਰੋਜ਼ ਘਰੋਂ ਰੋਟੀ ਬਣਾਕੇ ਆਪਣੇ ਹੱਥੀ ਜੇਲ੍ਹ ਵਿਚ ਖੁਆ ਕੇ ਆਉਂਦੇ ਸਨ, ਕਿਉਂਕਿ ਆਪ ਦੀਆਂ ਦੋਵੇਂ ਬਾਹਵਾਂ ਤੇ ਲੱਤਾਂ ਟੁੱਟੀਆਂ ਹੋਣ ਕਰਕੇ ਆਪ ਦੇ ਸਾਥੀ ਹੀ ਬਾਕੀ ਕਿਰਿਆ ਕਰਵਾਉਂਦੇ ਸਨ, ਪਰ ਆਪ ਦਾ ਸਿੱਖੀ ਪ੍ਰਤੀ ਤੇ ਸੱਚੇ ਪਾਤਸ਼ਾਹ ਦਾ ਪਿਆਰ ਨਹੀਂ ਟੁੱਟਿਆ ਤੇ ਹਮੇਸ਼ਾ ਭਾਣਾ ਮਿੱਠਾ ਕਰ ਕੇ ਮੰਨਿਆ।

1985 ਦੇ ਅਰੰਭ 'ਚ ਆਪ ਰਿਹਾਅ ਹੋਏ। 25 ਫਰਵਰੀ 1985 ਨੂੰ ਦਿੱਲੀ ਵਿਚ ਬੰਬ ਫਟੇ। ਦਿੱਲੀ ਪੁਲਿਸ ਨੇ ਭਾਈ ਸੁਖਵੀਰ ਸਿੰਘ ਖਾਲਸਾ, ਭਾਈ ਬਲਜੀਤ ਸਿੰਘ ਰਾਣਾ, ਭਾਈ ਜਗਦੀਸ਼ ਸਿੰਘ ਨੰਦਾ, ਭਾਈ ਹਰਮਿੰਦਰ ਸਿੰਘ ਸੋਨੀ, ਭਾਈ ਮਨਵਿੰਦਰ ਸਿੰਘ, ਉਪਲ ਤੇ ਭਾਈ ਗੁਰਮੀਤ ਸਿੰਘ ਵਰਗੇ ਸਰਗਰਮ ਮੈਂਬਰਾਂ 'ਤੇ ਬੰਬ ਦੇ ਕੇਸ ਪਾ ਕੇ ਐਨ.ਐਸ.ਏ. ਲਾ ਕੇ ਇਕ ਸਾਲ ਲਈ ਜੇਲ੍ਹ ਭੇਜ ਦਿੱਤਾ।

ਹੁਣ ਆਪ ਨੂੰ ਤਿਹਾੜ ਜੇਲ੍ਹ ਵਿਚ ਵਾਰਡ ਨੰਬਰ 16 ਦੀ ਫਾਂਸੀ ਵਾਲੀ ਕੋਠੜੀ ਵਿਚ ਰੱਖਿਆ ਗਿਆ। 13 ਨੰਬਰ ਵਾਰਡ ਫਾਂਸੀ ਕੋਠੜੀ ਵਿਚ ਨਰਕਧਾਰੀ ਗੁਰਬਚਨੇ ਨੂੰ ਗੱਡੀ ਚਾੜ੍ਹਨ ਵਾਲੇ ਭਾਈ ਰਣਜੀਤ ਸਿੰਘ ਸਨ। ਇਨ੍ਹਾਂ ਦੋਹਾਂ ਨੂੰ ਮਾਰਨ ਲਈ ਜੇਲ ਵਿਚ ਦੋ ਫਨ੍ਹੀਅਰ ਸੱਪ ਲਿਆ ਕੇ ਉਨ੍ਹਾਂ ਦੀ ਫਾਂਸੀ ਕੋਠੜੀ ਵਿਚ ਛੱਡਣ ਵਾਲੇ ਹੀ ਸਨ ਕਿ ਇਸ ਕਮੀਨੀ ਤੇ ਨੀਚ ਸਾਜ਼ਸ ਦਾ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਮੀਤ ਪ੍ਰਧਾਨ ਭਾਈ ਬਲਜੀਤ ਸਿੰਘ ਰਾਣਾ ਨੂੰ ਪਤਾ ਲੱਗ ਗਿਆ। ਉਸਨੇ ਇਸ ਦਾ ਪਰਦਾਫਾਸ਼ ਕਰ ਕੇ ਸਰਕਾਰ ਦੀ ਕਮੀਨਗੀ ਨੂੰ ਨੰਗਾ ਕਰ ਦਿੱਤਾ।

ਕਈ ਸਾਲਾਂ ਬਾਅਦ ਆਪ ਰਿਹਾਅ ਹੋਏ। 25 ਅਪ੍ਰੈਲ 1992 ਨੂੰ ਸੰਯੁਕਤ ਰਾਸ਼ਟਰ ਦੇ ਜਨਰਲ ਸਕੱਤਰ ਬੁਤਰਸ ਘਾਲੀ ਨੂੰ ਮੈਮੋਰੰਡਮ ਦੇਣ ਜਾਂਦੇ ਆਪ ਫਿਰ ਗ੍ਰਿਫਤਾਰ ਕੀਤੇ ਗਏ। ਇਸ ਪੰਥਕ ਵਫ਼ਦ ਵਿਚ ਮੌਜੂਦਾ ਮੁੱਖ ਮੰਤਰੀ ਸੰਘ ਪੁੱਤਰ ਪ੍ਰਕਾਸ਼ ਸਿੰਹੁ ਬਾਦਲ ਤੇ ਸਿੱਖੀ ਸਿਧਾਂਤਾਂ ਦੇ ਪਹਿਰੇਦਾਰ ਸਿਮਰਨਜੀਤ ਸਿੰਘ ਮਾਨ, ਜਥੇ: ਗੁਰਬਚਨ ਸਿੰਘ ਟੌਹੜਾ, ਅਕਾਲੀ ਦਲ ਬੱਬਰ ਦੇ ਪ੍ਰਧਾਨ ਇੰਦਰਪਾਲ ਸਿੰਘ ਖਾਲਸਾ, ਸਿੱਖ ਸਟੂਡੈਂਟ ਫੈਡਰੇਸ਼ਨ ਦੇ ਪ੍ਰਧਾਨ ਸੁਖਵੀਰ ਸਿੰਘ ਖਾਲਸਾ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਜਿੰਦਰ ਸਿੰਘ ਮੋਗਾ ਸ਼ਾਮਿਲ ਸਨ, ਨੂੰ ਕਾਫ਼ੀ ਚਿਰ ਤਿਹਾੜ ਜੇਲ੍ਹ ਡੱਕੀ ਰੱਖਿਆ।

ਦਿੱਲੀ ਦੇ ਸਾਰੇ ਕੇਸ ਆਪ ਜੀ ਉਪਰ ਹੀ ਪਾਏ ਹੋਏ ਸਨ। ਲਲਿਤ ਮਾਕਨ, ਟਾਈਟਲਰ, ਗੋਲ ਮਾਰਕੀਟ ਸਿਨੇਮਾ, ਪਾਲਿਕਾ ਬਜ਼ਾਰ, ਮਨਚੰਦਾ ਕਤਲ ਕੇਸ ਤੇ ਹੋਰ ਕਈ ਬੰਬ ਧਮਾਕੇ ਦੇ ਕੇਸ ਪਾਏ ਹੋਏ ਸਨ।

1993-94 ਵਿਚ ਭਾਈ ਸੁਖਵੀਰ ਸਿੰਘ ਖਾਲਸਾ ਦਿੱਲੀ ਦੇ ਸਿਰ ਦੋ ਕੁਇੰਟਲ ਆਰ.ਡੀ.ਐਕਸ ਦਾ ਝੂਠਾ ਕੇਸ ਪਾ ਕੇ ਭਗੌੜਾ ਕਰਾਰ ਦੇ ਕੇ ਵੇਖਦਿਆਂ ਹੀ ਗੋਲੀ ਮਾਰਨ ਦਾ ਆਦੇਸ਼ ਦਿੱਤਾ ਗਿਆ ਸੀ।

ਆਪ ਦੀ ਪੰਥ ਪ੍ਰਤੀ ਪ੍ਰਤੀਬੱਧਤਾ ਤੇ ਇਮਾਨਦਾਰੀ ਦੀ ਗਵਾਹੀ ਇਥੋਂ ਵੀ ਮਿਲਦੀ ਹੈ ਕਿ ਇਕ ਵਾਰ ਪਿੰਡ ਸੁਜੋਂ ਤੋਂ ਹੀ ਦਿੱਲੀ ਰਹਿੰਦੇ ਸ: ਤਰਲੋਚਨ ਸਿੰਘ ਨੂੰ ਐਚ.ਕੇ.ਐਲ. ਭਗਤ, ਜਗਦੀਸ਼ ਟਾਈਟਲਰ ਤੇ ਸੱਜਣ ਕੁਮਾਰ ਨੇ ਭਾਈ ਸੁਖਵੀਰ ਸਿੰਘ ਖਾਲਸਾ ਨੂੰ ਖਰੀਦਣ ਲਈ ਪੈਸਿਆਂ ਦਾ ਲਾਲਚ ਵੀ ਦਿੱਤਾ ਪਰ ਇਹ ਸਿੰਘ ਸਿੱਖੀ ਸਿਧਾਂਤਾਂ ਨੂੰ ਪ੍ਰਨਾਇਆ ਹੋਣ ਕਰਕੇ ਆਪਣੇ ਸਿਦਕ ਤੋਂ ਨਾ ਡੋਲਿਆ।

ਭਾਈ ਸੁਖਵੀਰ ਸਿੰਘ ਖਾਲਸਾ ਤਕਰੀਬਨ ਅੱਠ-ਦਸ ਸਾਲ ਜੇਲ੍ਹਾਂ ਵਿਚ ਹੀ ਰਹੇ। ਬੱਬਰ ਅਕਾਲੀ ਦਲ ਦੇ ਪ੍ਰਧਾਨ ਕਰਤਾਰ ਸਿੰਘ ਨਾਰੰਗ ਜੋ ਕਿ ਦਿੱਲੀ ਵਿਖੇ ਰਹਿੰਦੇ ਸਨ ਤੇ ਕੁਝ ਬਿਮਾਰੀ ਕਾਰਨ ਅੰਮ੍ਰਿਤਸਰ ਗੁਰੂ ਰਾਮ ਦਾਸ ਹਸਪਤਾਲ ਦਾਖਲ ਸਨ, ਉਨ੍ਹਾ ਨੂੰ ਉਥੇ ਮਿਲਣ ਗਏ। ਉਥੇ ਪੁਲਿਸ ਨੇ ਚੁੱਕ ਕੇ ਭਾਈ ਸੁਖਵੀਰ ਸਿੰਘ ਜੀ ਨੂੰ ਲਾਪਤਾ ਕਰ ਦਿੱਤਾ ਤੇ ਅੱਜ ਤੱਕ ਕੋਈ ਥਹੁ-ਪਤਾ ਨਹੀਂ ਲੱਗਾ। ਖੁਫ਼ੀਆ ਏਜੰਸੀਆਂ ਦੀ ਰਿਪੋਰਟ ਤੋਂ ਹੀ ਪਤਾ ਲੱਗਾ ਹੈ ਕਿ ਉਸ ਨੂੰ ਚੁੱਕ ਕੇ ਸ਼ਹੀਦ ਕਰ ਦਿੱਤਾ ਗਿਆ ਹੈ ਅਤੇ ਲਾਸ਼ ਖੁਰਦ ਬੁਰਦ ਕਰ ਦਿੱਤੀ। ਫੈਡਰੇਸ਼ਨ ਦੇ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ ਨੇ ਅਖਬਾਰਾਂ ਵਿਚ ਬਿਆਨ ਤਾਂ ਦਿੱਤੇ ਕਿ ਭਾਈ ਸੁਖਵੀਰ ਸਿੰਘ ਖਾਲਸਾ ਦਾ ਥਹੁ ਪਤਾ ਦੱਸਿਆ ਜਾਵੇ, ਨਹੀਂ ਤਾਂ ਅਸੀਂ ਹਾਈਕੋਰਟ ਵਿਚ ਰਿਟ ਪਾਵਾਂਗੇ, ਪਰ ਅੱਜ ਤੱਕ ਕਿਸੇ ਨੇ ਹਾਈਕੋਰਟ ਵਿਚ ਕੋਈ ਪਟੀਸ਼ਨ ਦਾਇਰ ਨਹੀਂ ਕੀਤੀ।

ਇਥੇ ਇਕ ਗੱਲ ਬੜੇ ਦੁੱਖ ਵਾਲੀ ਤੇ ਹੈਰਾਨ ਕਰ ਦੇਣ ਵਾਲੀ ਹੈ ਕਿ ਸਥਾਪਿਤ ਜਥੇਬੰਦੀ ਦੇ ਮੈਂਬਰ ਰਜਿੰਦਰ ਸਿੰਘ ਮਹਿਤਾ, ਅਮਰਜੀਤ ਸਿੰਘ ਚਾਵਲਾ ਜੋ ਕਿ ਅਹੁਦੇ ਲੈ ਕੇ ਸਰਕਾਰ ਦੇ ਹੱਥਾਂ ਵਿਚ ਖੇਡ ਰਹੇ ਹਨ, ਪੰਥਕ ਸਟੇਜਾਂ 'ਤੇ ਪੰਥ ਹਿਤੈਸ਼ੀ ਹੋਣ ਦਾ ਦਾਅਵਾ ਕਰਨ ਵਾਲੇ ਮਹਿਤਾ ਚਾਵਲਾ ਨੇ ਭਾਈ ਸੁਖਵੀਰ ਸਿੰਘ ਖਾਲਸਾ ਦੇ ਪਰਿਵਾਰ ਦੀ ਅੱਜ ਤਕ ਕੋਈ ਖਬਰ ਸਾਰ ਨਹੀਂ ਲਈ।

ਭਾਈ ਸੁਖਵੀਰ ਸਿੰਘ ਖਾਲਸਾ ਦੇ ਭਰਾ ਸ: ਲਖਵਿੰਦਰ ਸਿੰਘ ਲਾਖਾ ਦੀ ਮੌਤ, ਮਾਤਾ ਜੀ ਦੀ ਮੌਤ ਤੇ ਪਿਤਾ ਸ: ਤਾਰਾ ਸਿੰਘ ਦੇ ਅਕਾਲ ਚਲਾਣੇ 'ਤੇ ਸਥਾਪਿਤ ਜਥੇਬੰਦੀ ਦਾ ਕੋਈ ਵੀ ਮੈਂਬਰ ਨਹੀਂ ਪਹੁੰਚਿਆ, ਪਰ ਦਲ ਖਾਲਸਾ ਦੇ ਜਨਰਲ ਸਕੱਤਰ ਭਾਈ ਕੰਵਰਪਾਲ ਸਿੰਘ, ਭਾਈ ਸਤਨਾਮ ਸਿੰਘ ਪਾਉਂਟਾ ਸਾਹਿਬ, ਭਾਈ ਮੋਹਕਮ ਸਿੰਘ, ਭਾਈ ਜਰਨੈਲ ਸਿੰਘ ਤੇ ਭਾਈ ਮਨਧੀਰ ਸਿੰਘ ਨੇ ਪਹੁੰਚ ਕੇ ਦੁੱਖ ਸਾਂਝਾ ਕੀਤਾ।

-o-



# ਧਰਮ ਨਿਰਪੱਖ ਤੇ ਜਮਹੂਰੀ ਭਾਰਤ ਵਿਚ ਘੱਟ ਗਿਣਤੀਆਂ

-ਮਮੂਨਾ ਅਲੀ ਕਾਜ਼ਮੀ

**ਵਿਦੇਸ਼ਾਂ ਵਿਚ ਭਾਰਤ ਦਾ ਅਕਸ ਇਕ ਧਰਮ ਨਿਰਪੱਖ ਦੇਸ਼ ਵਾਲਾ ਬਣਿਆ ਹੋਇਆ ਹੈ ਪਰ ਅਸਲ ਇਸ ਤੋਂ ਬਿਲਕੁਲ ਉਲਟ ਹੈ ਕਿ ਇਥੇ ਨਾ ਤਾਂ ਜਮਹੂਰੀਅਤ ਹੈ ਤੇ ਨਾ ਹੀ ਘੱਟ ਗਿਣਤੀਆਂ ਦੇ ਹਿੱਤਾਂ ਦੇ ਰਾਖੀ। ਕੌਮਾਂਤਰੀ ਭਾਈਚਾਰੇ ਨੂੰ ਛੇਤੀ ਹੀ ਇਸ ਸਬੰਧੀ ਆਪਣਾ ਪ੍ਰਤੀਕਰਮ ਜ਼ਾਹਰ ਕਰਨਾ ਚਾਹੀਦਾ ਹੈ। ਕੌਮਾਂਤਰੀ ਧਾਰਮਿਕ ਆਜ਼ਾਦੀ ਦੇ ਅਮਰੀਕੀ ਕਮਿਸ਼ਨ ਵਾਂਗ ਹੋਰ ਕੌਮਾਂਤਰੀ ਮਨੁੱਖੀ ਅਧਿਕਾਰ ਸੰਸਥਾਵਾਂ ਨੂੰ ਵੀ ਭਾਰਤ ਦੀਆਂ ਅਜਿਹੀਆਂ ਨੀਤੀਆਂ ਖਿਲਾਫ ਖੁੱਲ੍ਹ ਕੇ ਨਿਤਰਨਾ ਚਾਹੀਦਾ ਹੈ।**

ਧਾਰਮਿਕ ਆਜ਼ਾਦੀ ਸੰਬੰਧੀ ਬਣੇ ਅਮਰੀਕਾ ਦੇ ਕੌਮਾਂਤਰੀ ਕਮਿਸ਼ਨ ਨੇ ਭਾਰਤ ਦੀ ਕੇਂਦਰ ਸਰਕਾਰ ਵਲੋਂ ਵੱਖ ਵੱਖ ਰਾਜਾਂ ਵਿਚ ਧਾਰਮਿਕ ਘੱਟ ਗਿਣਤੀਆਂ ਦੇ ਹਿਤਾਂ ਦੀ ਰਾਖੀ ਨਾ ਕਰਨ ਕਰਕੇ ਭਾਰਤ ਨੂੰ ਆਪਣੀ ਨਿਰੀਖਣ ਲਿਸਟ ਵਿਚ ਰੱਖਿਆ ਹੈ। ਇਹ ਪਹਿਲੀ ਵਾਰ ਨਹੀਂ ਹੈ ਕਿ ਕਮਿਸ਼ਨ ਨੇ ਅਜਿਹਾ ਕਦਮ ਪੁੱਟਿਆ ਹੈ। 2002 ਤੇ 2003 ਵਿਚ ਕਮਿਸ਼ਨ ਨੇ ਸਿਫਾਰਸ਼ ਕੀਤੀ ਸੀ ਕਿ ਗੁਜਰਾਤ ਵਿਚ ਹੋਏ ਕਤਲੇਆਮ ਦੇ ਕਾਰਨ ਭਾਰਤ ਨੂੰ ਘੱਟ ਗਿਣਤੀਆਂ ਦੇ ਹਿਤਾਂ ਦੀ ਰਾਖੀ ਨਾ ਕਰਨ ਕਾਰਨ ਵਿਸ਼ੇਸ਼ ਧਿਆਨ ਅਧੀਨ ਰੱਖਣ ਵਾਲਾ ਦੇਸ਼ ਮੰਨਿਆ ਜਾਵੇ ਅਤੇ ਇਹ ਨਿਰੀਖਣ ਲਿਸਟ ਤੋਂ ਵੀ ਜ਼ਿਆਦਾ ਵੱਡੀ ਗੱਲ ਸੀ, ਜਿਸ ਵਿਚ ਉਨ੍ਹਾਂ ਦੇਸ਼ਾਂ ਨੂੰ ਰੱਖਿਆ ਜਾਂਦਾ ਜਿਥੇ ਧਾਰਮਿਕ ਆਜ਼ਾਦੀ ਹਾਲਤ ਕਮਿਸ਼ਨ ਵਲੋਂ ਦਰਸਾਏ ਦਰਜ਼ੇ ਤੋਂ ਉਪਰ ਨਹੀਂ ਉੱਠ ਰਹੀ। ਅਜਿਹੇ ਦੇਸ਼ਾਂ ਉਤੇ ਤਿੱਖੀ ਨਜ਼ਰ ਰੱਖਣ ਦੀ ਲੋੜ ਹੁੰਦੀ ਹੈ ਜਿਨ੍ਹਾਂ ਵਿਚ ਧਾਰਮਿਕ ਆਜ਼ਾਦੀ ਦੀਆਂ ਉਲੰਘਣਾਵਾਂ ਆਪਣੀਆਂ ਹੱਦਾਂ ਪਾਰ ਕਰਨ ਦੇ ਬਾਵਜੂਦ ਸਰਕਾਰ ਵਲੋਂ ਕੋਈ ਕਦਮ ਨਹੀਂ ਪੁੱਟਿਆ ਜਾਂਦਾ ਹੈ।

ਅਮਰੀਕੀ ਕੌਮਾਂਤਰੀ ਧਾਰਮਿਕ ਆਜ਼ਾਦੀ ਕਮਿਸ਼ਨ ਦੀ ਸਾਲਾਨਾ ਰਿਪੋਰਟ ਦੱਸਦੀ ਹੈ ਕਿ ਕਾਂਗਰਸ ਪਾਰਟੀ ਦੇ ਧਾਰਮਿਕ ਸਹਿਣਸ਼ੀਲਤਾ ਦੇ ਵਾਅਦੇ ਦੇ ਬਾਵਜੂਦ ਫਿਰਕੂ ਹਿੰਸਾ ਨੇ ਲਗਾਤਾਰ ਭਿਅੰਕਰ ਨਤੀਜੇ ਕੱਢੇ ਹਨ ਅਤੇ ਸਰਕਾਰੀ ਨੀਤੀ ਖਾਸ ਤੌਰ 'ਤੇ ਪ੍ਰਾਂਤਕ ਤੇ ਹੇਠਲੇ ਪੱਧਰ 'ਤੇ ਬਹੁਤ ਹੀ ਹਲਕੀ ਰਹੀ। ਕਮਿਸ਼ਨ ਨੇ ਇਸ ਸਾਲ ਜੂਨ ਮਹੀਨੇ 'ਚ ਭਾਰਤ ਵਿਚ ਧਾਰਮਿਕ ਆਜ਼ਾਦੀ ਦੀਆਂ ਸਹੀ ਹਾਲਤਾਂ ਜਾਨਣ, ਧਾਰਮਿਕ ਲੀਡਰਾਂ, ਅਧਿਕਾਰੀਆਂ ਤੇ ਆਮ ਲੋਕਾਂ ਨੂੰ ਮਿਲਣ ਲਈ ਭਾਰਤ ਸਰਕਾਰ ਤੋਂ ਭਾਰਤ ਆਉਣ ਲਈ ਵੀਜ਼ਾ ਦੇਣ ਲਈ ਬੇਨਤੀ ਕੀਤੀ ਸੀ ਪਰ ਸਰਕਾਰ ਨੇ ਨਾ ਤਾਂ ਵੀਜ਼ਾ ਜਾਰੀ ਕੀਤਾ ਤੇ ਨਾ ਹੀ ਕਿਸੇ ਹੋਰ ਸਮੇਂ ਭਾਰਤ ਆਉਣ ਲਈ ਹਾਮੀ ਭਰੀ। ਕਮਿਸ਼ਨ ਦੀ ਰਿਪੋਰਟ ਖਾਸ ਤੌਰ 'ਤੇ 2007 ਵਿਚ ਉੜੀਸਾ ਵਿਚ ਇਸਾਈਆਂ ਉਤੇ ਹੋਏ ਹਮਲਿਆਂ 'ਤੇ ਕੇਂਦਰਤ ਹੈ। ਜਿਸ ਵਿਚ 40 ਲੋਕ ਮਰ ਗਏ ਸਨ ਤੇ ਲਗਭਗ 60000 ਇਸਾਈ ਬੇਘਰ ਹੋ ਗਏ। ਰਿਪੋਰਟ ਵਿਚ ਦਰਸਾਇਆ ਗਿਆ ਹੈ ਕਿ ਪੁਲਿਸ ਦੀ ਹਿੰਸਾ ਪ੍ਰਤੀ ਨਰਮ ਨੀਤੀ ਤੇ ਦੰਗਾਕਾਰੀਆਂ ਨੂੰ ਵੱਡੇ ਪੱਧਰ 'ਤੇ ਗ੍ਰਿਫਤਾਰ ਨਾ ਕਰਨਾ ਹੀ ਕੇਸਾਂ ਦੇ ਘੱਟ ਦਰਜ ਹੋਣ ਦਾ ਕਾਰਨ ਬਣਿਆ। ਰਿਪੋਰਟ ਵਿਚ ਕੇਵਲ ਉੜੀਸਾ ਦੀ ਹਿੰਸਾ ਬਾਰੇ ਹੀ ਨਹੀਂ ਦਰਸਾਇਆ ਸਗੋਂ ਇਸਨੇ 2002 ਵਿਚ ਗੁਜਰਾਤ ਦੀ ਹਿੰਸਾ, 1984 ਦੇ ਸਿੱਖ ਕਤਲੇਆਮ, 1992-93 ਦੇ ਬੰਬਈ ਦੰਗਿਆਂ, 2008 ਦੀਆਂ ਗਰਮੀਆਂ ਵਿਚ ਜੰਮੂ ਕਸ਼ਮੀਰ ਵਿਚ ਜੰਗਲਾਤ ਦੀ ਜ਼ਮੀਨ ਅਮਰਨਾਥ ਸ਼੍ਰਾਇਨ ਨੂੰ ਦੇਣ ਦੇ ਮੁੱਦੇ 'ਤੇ ਹੋਈ ਹਿੰਸਾ, ਸਾਰੇ ਭਾਰਤ ਵਿਚ ਇਸਾਈ ਸੰਸਥਾਵਾਂ ਉਤੇ ਹੋਏ ਹਮਲਿਆਂ ਅਤੇ ਭਾਰਤੀ ਜਨਤਾ ਪਾਰਟੀ ਦੇ ਐਮ.ਪੀ. ਵਰੁਣ ਗਾਂਧੀ ਵਲੋਂ ਭੜਕਾਊ ਤਕਦੀਰਾਂ ਦਾ ਵੀ ਗੰਭੀਰ ਨੋਟਿਸ ਲਿਆ।

ਇਹ ਇਕ ਹੈਰਾਨੀ ਦੀ ਗੱਲ ਹੈ ਕਿ ਭਾਰਤ ਵਿਚ ਬਹੁਵਾਦ ਤੇ ਧਾਰਮਿਕ ਆਜ਼ਾਦੀ ਪ੍ਰਤੀ ਵਾਅਦਿਆਂ ਦੇ ਬਾਵਜੂਦ ਹਿੰਦੂ ਕੱਟੜਵਾਦੀ ਜਥੇਬੰਦੀਆਂ ਦਾ ਭਾਰਤ ਦੇ ਕਈ ਹਿੱਸਿਆਂ ਵਿਚ ਖਾਸਾ ਆਧਾਰ ਬਣਿਆ ਹੋਇਆ ਹੈ। ਇਸ ਤਰ੍ਹਾਂ ਲੱਗਦਾ ਹੈ ਕਿ ਜਿਵੇਂ ਭਾਰਤ ਧਾਰਮਿਕ ਘੱਟ ਗਿਣਤੀਆਂ ਨੂੰ ਸਹਿਣ ਹੀ ਨਹੀਂ ਕਰਦਾ। ਭਾਰਤ ਸਰਕਾਰ ਵਲੋਂ ਸਿੱਖਾਂ ਦੀ ਵਿਲੱਖਣ ਪਹਿਚਾਣ ਨੂੰ ਹਿੰਦੂਆਂ ਵਿਚ ਰਲਗੱਡ ਕਰਨ ਲਈ ਅਨੇਕਾਂ ਵਾਰ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ। ਇਸ ਮਕਸਦ ਲਈ ਸਰਕਾਰ ਨੇ ਹਰ ਤਰੀਕਾ ਵਰਤਿਆ ਹੈ ਜਿਸ ਵਿਚ ਸਿੱਖਾਂ ਦੀ ਨੌਜਵਾਨ ਪੀੜ੍ਹੀ ਦਾ ਕਤਲੇਆਮ ਅਤੇ ਉਨ੍ਹਾਂ ਦੇ ਇਤਿਹਾਸ ਤੇ ਸੱਭਿਆਚਾਰ ਨੂੰ ਖਤਮ ਕਰਨਾ ਵੀ ਸ਼ਾਮਲ ਹੈ। ਆਜ਼ਾਦੀ ਤੋਂ ਹੀ ਸਿੱਖਾਂ ਨਾਲ ਭਾਰਤ ਵਿਚ ਵਿਤਕਰੇ ਜਾਰੀ ਹਨ ਅਤੇ ਉਨ੍ਹਾਂ ਨਾਲ ਦੂਜੇ ਦਰਜੇ ਦੇ ਸ਼ਹਿਰੀਆਂ ਵਰਗਾ ਵਿਵਹਾਰ ਕੀਤਾ ਜਾਂਦਾ ਹੈ ਇਸ ਕਾਰਨ ਸਿੱਖਾਂ ਦਾ ਅਜੇ ਤਕ ਭਾਰਤ ਪ੍ਰਤੀ ਕੋਈ ਵਿਸ਼ਵਾਸ ਨਹੀਂ ਬਣ ਸਕਿਆ। ਅੰਗਰੇਜ਼ੀ ਸ਼ਾਸਨਕਾਲ ਸਮੇਂ ਗਾਂਧੀ ਤੇ ਨਹਿਰੂ ਨੇ ਸਿੱਖਾਂ ਨਾਲ ਵਾਅਦੇ ਕੀਤੇ ਸਨ ਕਿ ਉਨ੍ਹਾਂ ਨੂੰ ਪੰਜਾਬ ਵਿਚ ਪੂਰੇ ਅਧਿਕਾਰ ਤੇ ਆਜ਼ਾਦੀ ਦਿੱਤੀ ਜਾਵੇਗੀ ਪਰ ਜਿਉਂ ਹੀ ਅੰਗਰੇਜ਼ ਭਾਰਤ ਛੱਡਕੇ ਚਲੇ ਗਏ ਤਾਂ ਸਿੱਖਾਂ ਉਤੇ ਜ਼ੁਲਮਾਂ ਦਾ ਇਕ ਨਵਾਂ ਦੌਰ ਸ਼ੁਰੂ ਹੋਇਆ ਤੇ ਉਨ੍ਹਾਂ ਨੂੰ ਦੇਸ਼ ਧਰੋਹੀ ਗਰਦਾਨ ਦਿੱਤਾ ਗਿਆ। ਇਥੋਂ ਤਕ ਕਿ ਭਾਰਤ ਦੇ ਸੰਵਿਧਾਨ ਵਿਚ ਵੀ ਸਿੱਖਾਂ ਨੂੰ ਕੇਸਾਧਾਰੀ ਹਿੰਦੂ ਹੀ ਦਰਸਾਇਆ ਗਿਆ ਹੈ। ਆਜ਼ਾਦੀ ਤੋਂ ਪਿਛੋਂ ਜਦੋਂ ਨਹਿਰੂ ਨੂੰ ਉਸ ਦੁਆਰਾ ਕੀਤੇ ਵਾਅਦਿਆਂ ਦੀ ਪੂਰਤੀ ਤੇ ਵੱਖਰੇ ਪੰਜਾਬੀ ਸੂਬੇ ਬਾਰੇ ਪੁੱਛਿਆ ਗਿਆ ਤਾਂ ਉਸਨੇ ਸਾਰੇ ਹੱਕ ਠੁਕਰਾਉਂਦਿਆਂ ਕਿਹਾ ਕਿ ਹੁਣ ਹਾਲਾਤ ਬਦਲ ਗਏ ਹਨ। ਸਿੱਖਾਂ ਦੀ ਨਸਲਕੁਸ਼ੀ ਕਰਨ



ਲਈ ਭਾਰਤ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉਤੇ ਹਮਲਾ ਕਰਨ ਦੀ ਯੋਜਨਾ ਉਲੀਕੀ। 31 ਮਈ 1984 ਨੂੰ ਭਾਰੀ ਤਾਦਾਦ ਵਿਚ ਭਾਰਤੀ ਫੌਜਾਂ ਨੇ ਦਰਬਾਰ ਸਾਹਿਬ 'ਤੇ ਹਮਲਾ ਕਰ ਦਿੱਤਾ ਅਤੇ ਇਸ ਨੂੰ ਬਲਿਊ ਸਟਾਰ ਅਪ੍ਰੇਸ਼ਨ ਦਾ ਨਾਂਅ ਦਿੱਤਾ। ਅਫਸੋਸ! ਹਰ ਤਰ੍ਹਾਂ ਦੇ ਹਥਿਆਰਾਂ ਨਾਲ ਲੈਸ ਭਾਰਤੀ ਫੌਜਾਂ ਦੇ ਮੁਕਾਬਲੇ ਦਰਬਾਰ ਸਾਹਿਬ ਦੀ ਰੱਖਿਆ ਲਈ ਕੇਵਲ 251 ਸਿੱਖ ਹੀ ਸਨ। ਜਦੋਂ ਭਾਰਤੀ ਫੌਜਾਂ ਨੇ ਵੇਖਿਆ ਕਿ ਕੇਵਲ 251 ਸਿੱਖ 6 ਦਿਨਾਂ ਤੋਂ ਸਾਨੂੰ ਲਗਾਤਾਰ ਰੋਕੀ ਬੈਠੇ ਹਨ ਤਾਂ ਉਨ੍ਹਾਂ ਨੇ ਦਰਬਾਰ ਸਾਹਿਬ ਦੀ ਯਾਤਰਾ ਉਤੇ ਆਏ ਆਮ ਸਿੱਖਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਅਜਿਹਾ ਉਨ੍ਹਾਂ ਨੇ ਆਪਣੀ ਸ਼ਰਮਨਾਕ ਹਾਰ ਨੂੰ ਲੁਕਾਉਣ ਵਾਸਤੇ ਕੀਤਾ। ਲਗਭਗ 50,000 ਸਿੱਖ ਉਸ ਦਿਨ ਕਤਲ ਕਰ ਦਿੱਤੇ ਗਏ। ਬਹੁਤ ਸਾਰਾ ਲਿਟਰੇਚਰ ਸਾੜ ਦਿੱਤਾ ਗਿਆ ਤੇ ਗੁਰੂ ਸਾਹਿਬਾਨ ਦੀਆਂ ਹੱਥ ਲਿਖਤਾਂ ਨੂੰ ਚੁੱਕ ਕੇ ਲੈ ਗਈ। ਸਿੱਖਾਂ ਦੀਆਂ ਦੁਕਾਨਾਂ ਲੁੱਟ ਲਈਆਂ ਗਈਆਂ ਤੇ ਘਰਾਂ ਨੂੰ ਅੱਗਾਂ ਲਾ ਦਿੱਤੀਆਂ ਗਈਆਂ। ਹਿੰਦੂ ਭੀੜਾਂ ਸਿੱਖਾਂ ਦੇ ਘਰਾਂ ਵਿਚ ਗਈਆਂ ਅਤੇ ਮਰਦਾਂ ਨੂੰ ਜ਼ਿੰਦਾ ਸਾੜ ਦਿੱਤਾ ਗਿਆ ਤੇ ਔਰਤਾਂ ਦੀ ਬੇਪਤੀ ਕੀਤੀ ਗਈ। ੫ ਤੋਂ ੪੦ ਸਾਲ ਦੀ ਉਮਰ ਤਕ ਦੇ ਬਹੁਤੇ ਸਿੱਖਾਂ ਨੂੰ ਮਾਰ ਦਿੱਤਾ ਗਿਆ।

ਸਿੱਖਾਂ ਤੋਂ ਇਲਾਵਾ ਮੁਸਲਮਾਨ ਵੀ ਹਮੇਸ਼ਾ ਹਿੰਦੂਵਾਦੀ ਨਫਰਤ ਦਾ ਸ਼ਿਕਾਰ ਬਣੇ। ਇਸੇ ਨਫਰਤ ਅਧੀਨ ਫਿਰਕੂ ਹਿੰਦੂਆਂ ਨੇ ਮੁਸਲਮਾਨਾਂ ਦੀ ਸੋਲਵੀਂ ਸਦੀ ਵਿਚ ਬਣੀ ਪੁਰਾਣੀ ਬਾਬਰੀ ਮਸਜਿਦ ਨੂੰ 6 ਦਸੰਬਰ 1992 ਨੂੰ ਢਾਹ ਦਿੱਤਾ। ਬਾਬਰੀ ਮਸਜਿਦ ਦਾ ਢਹਿਣਾ ਕੇਵਲ ਭਾਰਤੀ ਸੰਵਿਧਾਨ ਦੁਆਰਾ ਘੱਟ ਗਿਣਤੀਆਂ ਨੂੰ ਦਿੱਤੇ ਗਏ ਮੁਢਲੇ ਅਧਿਕਾਰਾਂ ਅਤੇ ਭਾਰਤੀ ਧਰਮ ਨਿਰਪੱਖਤਾ ਉਤੇ ਡੂੰਘੀ ਸੱਟ ਹੀ ਨਹੀਂ ਸੀ ਪਰ ਨਾਲ ਹੀ ਇਹ 1947 ਤੋਂ ਬਾਅਦ ਭਾਰਤ ਵਿਚ ਵਸਦੀ ਮੁਸਲਿਮ ਵਸੋਂ ਨੂੰ ਖਤਮ ਕਰਨ ਦਾ ਸੰਦੇਸ਼ ਵੀ ਸੀ। ਬਾਬਰੀ ਮਸਜਿਦ ਦੇ ਢਹਿਣ ਤੋਂ ਬਾਅਦ ਹੋਏ ਦੰਗਿਆਂ ਦੌਰਾਨ 2000 ਤੋਂ ਵੱਧ ਲੋਕ ਮਾਰੇ ਗਏ। ਬਾਬਰੀ ਮਸਜਿਦ ਢਹਿਣ ਤੋਂ 16 ਸਾਲ ਬੀਤਣ ਦੇ ਬਾਵਜੂਦ ਵੀ ਮੁਸਲਮਾਨ ਅਜੇ ਤਕ ਨਿਆਂ ਦੀ ਉਡੀਕ ਕਰ ਰਹੇ ਹਨ। ਇਸੇ ਤਰ੍ਹਾਂ ਆਧੁਨਿਕ ਭਾਰਤ ਦੇ ਇਤਿਹਾਸ ਵਿਚ 2002 ਵਿਚ ਗੁਜਰਾਤ ਦੰਗਿਆਂ ਦੇ ਰੂਪ ਵਿਚ ਜੋ ਵਾਪਰਿਆ ਉਸਦੀ ਕਿਤੇ ਮਿਸਾਲ ਨਹੀਂ ਮਿਲਦੀ। ਗੁਜਰਾਤ ਕਤਲੇਆਮ ਹਿੰਦੂ ਕੱਟੜਵਾਦੀਆਂ ਦੇ ਸਾਬਰਮਤੀ ਐਕਸਪ੍ਰੈਸ ਵਿਚ ਸੜਣ ਕਾਰਨ ਵਾਪਰਿਆ। ਇਸ ਅੱਗ ਵਿਚ 59 ਹਿੰਦੂ ਮਾਰੇ ਗਏ। ਭਾਰਤੀ ਜਨਤਾ ਪਾਰਟੀ ਤੇ ਆਰ.ਐਸ.ਐਸ. ਸਬੰਧੀਆਂ ਨੇ ਇਹ ਭੜਕਾਹਟ ਪੈਦਾ ਕੀਤੀ ਕਿ ਮੁਸਲਮਾਨਾਂ ਨੇ ਇਸ ਘਟਨਾ ਨੂੰ ਅੰਜ਼ਾਮ ਦਿੱਤਾ ਹੈ ਅਤੇ ਇਸਤੋਂ ਬਾਅਦ ਸਥਾਨਕ ਮੁਸਲਿਮ ਵਸੋਂ ਦੇ ਖਿਲਾਫ ਕਤਲੇਆਮ ਸ਼ੁਰੂ ਹੋ ਗਿਆ। ਉਨ੍ਹਾਂ ਨੇ ਮੁਸਲਮਾਨਾਂ ਨੂੰ ਮਾਰਿਆ, ਕੁੱਟਿਆ, ਤਸ਼ੱਦਦ ਕੀਤੇ, ਉਨ੍ਹਾਂ ਦੀਆਂ ਜਾਇਦਾਦਾਂ ਨੂੰ ਸਾੜਿਆ, ਮੁਸਲਿਮ ਔਰਤਾਂ ਨਾਲ ਗੈਂਗਰੇਪ ਕਰਕੇ ਉਨ੍ਹਾਂ ਦੀ ਬੇਪਤੀ ਕੀਤੀ। ਇਸ ਹਿੰਸਾ ਨਾਲ 2500 ਮੁਸਲਮਾਨ ਮਾਰੇ ਗਏ ਅਤੇ ਲਗਭਗ ਦੋ ਲੱਖ ਮੁਸਲਮਾਨ ਬੇਘਰ ਹੋ ਗਏ। ਫਰਵਰੀ-ਮਾਰਚ 2002 ਦੇ ਭਾਰਤ ਦੇ ਗੁਜਰਾਤ ਪ੍ਰਾਂਤ ਵਿਚ ਹੋਏ ਮੁਸਲਿਮ ਕਤਲੇਆਮ ਦੇ ਸੱਤ ਸਾਲ ਬੀਤਣ ਦੇ ਬਾਵਜੂਦ ਅਜੇ ਤਕ ਇਸ ਕਤਲੇਆਮ ਦੇ ਕਿਸੇ ਇਕ ਵੀ ਸਾਜਿਸ਼ਕਰਤਾ ਨੂੰ ਇਸ ਭਿਅੰਕਰ ਗੁਨਾਹ ਦੀ ਕੋਈ ਸਜ਼ਾ ਨਹੀਂ ਦਿੱਤੀ ਗਈ।

ਭਾਰਤ ਵਿਚ ਇਸਾਈ ਘੱਟ ਗਿਣਤੀ ਵੀ ਸੁਰੱਖਿਅਤ ਨਹੀਂ ਹੈ। ਹਿੰਦੂ ਜਥੇਬੰਦੀਆਂ ਨੇ ਪਿਛਲੇ ਲੰਮੇ ਸਮੇਂ ਤੋਂ ਇਸਾਈਆਂ ਦੇ ਵਿਰੁੱਧ ਮੁਹਿੰਮ ਵਿੱਢ ਰੱਖੀ ਹੈ ਅਤੇ ਮਾਰਚ 1998 ਵਿਚ ਭਾਰਤੀ ਜਨਤਾ ਪਾਰਟੀ ਦੀ ਕੇਂਦਰ ਵਿਚ ਸਰਕਾਰ ਬਣਨ ਤੋਂ ਬਾਅਦ ਅਜਿਹੀਆਂ ਘਟਨਾਵਾਂ ਵਿਚ ਅਥਾਹ ਵਾਧਾ ਹੋਇਆ ਹੈ। 1964 ਤੋਂ 1996 ਤਕ ਇਸਾਈਆਂ ਖਿਲਾਫ ਹਿੰਸਾ ਦੀਆਂ 36 ਘਟਨਾਵਾਂ ਰਿਪੋਰਟ ਕੀਤੀਆਂ ਗਈਆਂ। 1997 ਵਿਚ 24 ਘਟਨਾਵਾਂ ਰਿਪੋਰਟ ਹੋਈਆਂ। ਭਾਰਤ ਵਿਚ ਇਸਾਈਆਂ ਨੇ 1998 ਤੋਂ ਹਿੰਸਾ ਦੀ ਇਕ ਲਹਿਰ ਦਾ ਸਾਹਮਣਾ ਕੀਤਾ ਹੈ। ਕੇਵਲ 1998 ਵਿਚ 90 ਘਟਨਾਵਾਂ ਦੀ ਰਿਪੋਰਟਿੰਗ ਹੋਈ। ਜੂਨ 2000 ਵਿਚ ਪੂਰੇ ਭਾਰਤ ਵਿਚ ਚਾਰ ਚਰਚਾਂ ਨੂੰ ਬੰਬ ਨਾਲ ਉਡਾ ਦਿੱਤਾ ਗਿਆ। ਆਂਧਰਾ ਪ੍ਰਦੇਸ਼ ਵਿਚ ਇਸਾਈ ਕਬਰਿਸਤਾਨਾਂ ਦੀ ਬੇਅਦਬੀ ਕੀਤੀ ਗਈ। ਮਹਾਂਰਾਸ਼ਟਰ ਵਿਚ ਇਕ ਚਰਚ ਨੂੰ ਲੁੱਟ ਲਿਆ ਗਿਆ। ਸਤੰਬਰ 2008 ਵਿਚ ਕੇਰਲਾ ਵਿਚ ਦੋ ਚਰਚਾਂ ਨੂੰ ਨੁਕਸਾਨਿਆ ਗਿਆ। 'ਟਾਈਮਜ਼ ਆਫ ਲੰਡਨ' ਅਖਬਾਰ ਨੇ ਸਤੰਬਰ 2008 ਵਿਚ ਇਸਾਈਆਂ ਵਿਰੁੱਧ ਹੋਈ ਹਿੰਸਾ ਨੂੰ ਭਾਰਤੀ ਦੀ ਆਜ਼ਾਦੀ ਤੋਂ ਬਾਅਦ ਸਭ ਤੋਂ ਘਿਨਾਉਣੀ ਹਰਕਤ ਦੱਸਿਆ।

ਅਗਸਤ 2008 ਤੋਂ ਕੁਝ ਹਿੰਦੂ ਅੱਤਵਾਦੀ ਗਰੁੱਪ ਵਿਸ਼ਵ ਹਿੰਦੂ ਪ੍ਰੀਸ਼ਦ ਤੇ ਬਜਰੰਗ ਦਲ ਵਲੋਂ ਉੜੀਸਾ ਵਿਚ ਇਸਾਈਆਂ ਉਤੇ ਹਮਲੇ ਕਰ ਰਹੇ ਹਨ। ਇਨ੍ਹਾਂ ਵਿਚ ਬਹੁਤੇ ਕਬਾਇਲੀ, ਘੱਟ ਗਿਣਤੀਆਂ ਜਾਂ ਦਲਿਤ ਹਨ। ਭਾਰਤ ਦੀ ਰੋਮਨ ਕੈਥੋਲਿਕ ਚਰਚਾ ਮੁਤਾਬਕ ਉੜੀਆਂ ਵਿਚ ਇਸਾਈਆਂ ਦੇ 300 ਪਿੰਡ ਤਬਾਹ ਕਰ ਦਿੱਤੇ ਗਏ, 4400 ਘਰਾਂ ਨੂੰ ਅੱਗ ਲਗਾ ਦਿੱਤੀ ਗਈ, ਪੰਜਾਹ ਹਜ਼ਾਰ ਲੋਕਾਂ ਨੂੰ ਬੇਘਰ ਕੀਤਾ ਗਿਆ ਅਤੇ 59 ਇਸਾਈਆਂ ਨੂੰ ਕਤਲ ਕੀਤਾ ਤੇ ਅਠਾਰਾਂ ਹਜ਼ਾਰ ਨੂੰ ਜ਼ਖਮੀ ਕੀਤਾ ਗਿਆ ਹੈ। ਚਰਚਾਂ ਅਤੇ ਸਕੂਲਾਂ ਨੂੰ ਢਾਹ ਦਿੱਤਾ ਗਿਆ ਅਤੇ ਇਕ ਵਿਸ਼ੇਸ਼ ਘਿਨਾਉਣੇ ਹਮਲੇ ਦੇ ਰੂਪ ਵਿਚ ਇਕ ਨਨ ਨਾਲ ਬਲਾਤਕਾਰ ਕੀਤਾ ਗਿਆ। ਜਦਕਿ ਸਥਾਨਕ ਪੁਲਿਸ ਬਿਨਾਂ ਕੋਈ ਕਾਰਵਾਈ ਕੀਤਿਆਂ ਚੁੱਪ ਖੜ੍ਹੀ ਰਹੀ। ਛੇ ਹੋਰ ਪ੍ਰਾਂਤਾਂ ਵਿਚ ਵੀ ਚਰਚਾਂ ਉਤੇ ਹਮਲੇ ਹੋਏ, ਜ਼ਿਆਦਾ ਕਰਕੇ ਦੱਖਣੀ ਭਾਰਤ ਵਿਚ। ਇਥੋਂ ਤਕ ਕਿ ਦਿੱਲੀ ਦੇ ਇਸਾਈਆਂ ਨੂੰ ਵੀ ਡਰਾਇਆ ਧਮਕਾਇਆ ਗਿਆ।

ਭਾਰਤ ਜਮਹੂਰੀਅਤ ਤੇ ਕਾਨੂੰਨ ਦੇ ਰਾਜ ਦਾ ਪ੍ਰਚਾਰ ਤਾਂ ਬਹੁਤ ਕਰਦਾ ਪਰ ਅਮਲਾਂ ਤੋਂ ਖੋਖਲਾ ਹੈ। ਵਿਦੇਸ਼ਾਂ ਵਿਚ ਭਾਰਤ ਦਾ ਅਕਸ ਇਕ ਧਰਮ ਨਿਰਪੱਖ ਦੇਸ਼ ਵਾਲਾ ਬਣਿਆ ਹੋਇਆ ਹੈ ਪਰ ਅਸਲ ਇਸ ਤੋਂ ਬਿਲਕੁਲ ਉਲਟ ਹੈ ਕਿ ਇਥੇ ਨਾ ਤਾਂ ਜਮਹੂਰੀਅਤ ਹੈ ਤੇ ਨਾ ਹੀ ਘੱਟ ਗਿਣਤੀਆਂ ਦੇ ਹਿੱਤਾਂ ਦੇ ਰਾਖੀ। ਕੌਮਾਂਤਰੀ ਭਾਈਚਾਰੇ ਨੂੰ ਛੇਤੀ ਹੀ ਇਸ ਸਬੰਧੀ ਆਪਣਾ ਪ੍ਰਤੀਕਰਮ ਜ਼ਾਹਰ ਕਰਨਾ ਚਾਹੀਦਾ ਹੈ। ਕੌਮਾਂਤਰੀ ਧਾਰਮਿਕ ਆਜ਼ਾਦੀ ਦੇ ਅਮਰੀਕੀ ਕਮਿਸ਼ਨ ਵਾਂਗ ਹੋਰ ਕੌਮਾਂਤਰੀ ਮਨੁੱਖੀ ਅਧਿਕਾਰ ਸੰਸਥਾਵਾਂ ਨੂੰ ਵੀ ਭਾਰਤ ਦੀਆਂ ਅਜਿਹੀਆਂ ਨੀਤੀਆਂ ਖਿਲਾਫ ਖੁੱਲ੍ਹ ਕੇ ਨਿਤਰਨਾ ਚਾਹੀਦਾ ਹੈ। ਹਿੰਦੂ ਫਿਰਕੂਵਾਦੀਆਂ ਵਲੋਂ ਗਰੀਬ ਤੇ ਬਦਕਿਸਮਤ ਭਾਰਤੀ ਘੱਟ ਗਿਣਤੀਆਂ ਦੇ ਘਾਣ ਨੂੰ ਠੱਲ੍ਹਣ ਦੀ ਤੁਰੰਤ ਲੋੜ ਹੈ। ਭਾਰਤੀ ਰਾਜਨੀਤਕ ਪ੍ਰਨਾਲੀ ਜਿਥੇ ਬਹੁਲਵਾਦ ਲੋਕਤੰਤਰ ਦੇ ਸਿਧਾਂਤ ਉਤੇ ਆਧਾਰਤ ਹੈ ਉਥੇ ਸੱਭਿਆਚਾਰਕ ਗਰੁੱਪਾਂ ਤੇ ਹੋਰਨਾਂ ਕੌਮਾਂ ਨੂੰ ਵੀ ਥਾਂ ਦਿੰਦਾ ਹੈ। ਪਰ ਅਸਲ ਵਿਚ ਭਾਰਤ ਦੀ ਕਾਰਜ ਪ੍ਰਨਾਲੀ ਵਿਚ ਅਨੇਕਾਂ ਊਣਤਾਈਆਂ ਹਨ। ਇਹ ਕਿਹਾ ਜਾ ਸਕਦਾ ਹੈ ਕਿ ਆਜ਼ਾਦੀ ਦੇ ਛੇ ਦਹਾਕਿਆਂ ਬਾਅਦ ਵਿਚ ਲੋਕਾਂ ਦੀ ਸਿਆਸੀ ਸ਼ਕਤੀ ਆਪਣੇ ਸਿਰੇ ਤਕ ਨਹੀਂ ਪਹੁੰਚ ਸਕੀ। ਭਾਰਤ ਸਰਕਾਰ ਸਤਿਕਾਰਤ ਨਾਗਰਿਕਾਂ ਦੀ ਵਿਚਾਰ ਪ੍ਰਗਟਾਉਣ, ਸ਼ਾਂਤਮਈ ਰੋਸ ਕਰਨ ਅਤੇ ਆਪਣੀਆਂ ਸੰਸਥਾਵਾਂ ਬਣਾਉਣ ਦੀ ਆਜ਼ਾਦੀ ਦੇ ਵਾਅਦੇ ਨੂੰ ਦਿਖਾਵਾ ਮਾਤਰ ਹੀ ਰੱਖਦੀ ਹੈ। ਜਦਕਿ ਸਰਕਾਰ ਵਿਚ ਹੱਕਾਂ ਦੀ ਰਾਖੀ ਲਈ ਬਣਾਏ ਗਏ ਕਾਨੂੰਨ ਤੇ ਨੀਤੀਆਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਇੱਛਾ ਸ਼ਕਤੀ ਤੇ ਸਮਰੱਥਾ ਦੀ ਘਾਟ ਹੈ। ਇਥੇ ਨਿਆਂ ਦੇਣ ਤੋਂ ਨਾਂਹ ਕਰਨਾ ਵੀ ਧੱਕੇਸ਼ਾਹੀ ਦਾ ਇਕ ਤਰੀਕਾ ਹੈ ਇਹ ਭਾਵੇਂ ਸੁਰੱਖਿਆ ਬਲਾਂ ਵਲੋਂ ਮਨੁੱਖੀ ਅਧਿਕਾਰਾਂ ਦੇ ਘਾਣ ਦੀ ਗੱਲ ਹੋਵੇ ਜਾਂ ਧਾਰਮਿਕ ਘੱਟ ਗਿਣਤੀਆਂ, ਕਬਾਇਲੀਆਂ, ਦਲਿਤਾਂ, ਔਰਤਾਂ ਤੇ ਬੱਚਿਆਂ ਦੇ ਹਿੱਤਾਂ ਦੀ ਰਾਖੀ ਵਿਚ ਅਸਫਲਤਾ, ਦੋਸ਼ੀਆਂ ਨੂੰ ਸਹੀ ਤਰੀਕੇ ਨਾਲ ਜਾਂਚ ਕਰਕੇ ਸਜ਼ਾ ਦਿਵਾਉਣ ਵਿਚ ਅਸਫਲ ਰਹਿਣਾ ਹੀ ਲਗਾਤਾਰ ਧੱਕੇਸ਼ਾਹੀ ਜਾਰੀ ਰਹਿਣ ਲਈ ਜ਼ਿੰਮੇਵਾਰ ਹੈ। ਸਰਕਾਰ ਧਾਰਮਿਕ ਘੱਟ ਗਿਣਤੀਆਂ ਸਿੱਖਾਂ, ਮੁਸਲਮਾਨਾਂ ਤੇ ਇਸਾਈਆਂ ਅਤੇ ਕਮਜ਼ੋਰ ਭਾਈਚਾਰਿਆਂ ਦਲਿਤਾਂ, ਕਬਾਇਲੀਆਂ ਦੇ ਹਿੱਤਾਂ ਦੀ ਰਾਖੀ ਕਰਨ ਵਿਚ ਪੂਰੀ ਤਰ੍ਹਾਂ ਫੇਲ੍ਹ ਹੋ ਚੁੱਕੀ ਹੈ।

ਅਨੁਵਾਦ: ਐਡਵੋਕੇਟ ਜਸਪਾਲ ਸਿੰਘ ਮੰਝਪੁਰ



**ਇਸ ਲੇਖ ਦਾ ਅਨੁਵਾਦ ਕਰਨ ਵੇਲੇ ਜਸਪਾਲ ਸਿੰਘ ਨੂੰ ਨਹੀਂ ਪਤਾ ਸੀ ਕਿ ਉਹ ਐਨੀ ਛੇਤੀ ਭਾਰਤੀ ਜਮਹੂਰੀਅਤ ਦਾ ਸ਼ਿਕਾਰ ਹੋ ਜਾਵੇਗਾ। ਭਾਈ ਦਲਜੀਤ ਸਿੰਘ ਦੇ ਨਾਲ ਉਸਨੂੰ ਵੀ 'ਗੈਰ ਕਾਨੂੰਨੀ' ਕਾਰਵਾਈਆਂ ਦੇ ਕਾਨੂੰਨ ਅਧੀਨ ਗ੍ਰਿਫਤਾਰ ਕੀਤਾ ਗਿਆ ਹੈ।**

ਵਿਚਾਰ ਆਪੋ ਆਪਣਾ

# ਦਲਿਤ ਲਹਿਰ ਨੂੰ ਸਿੱਖੀ ਨਾਲੋਂ ਤੋੜਨ ਦਾ ਪੈਂਤੜਾ

–ਅਵਤਾਰ ਸਿੰਘ

'ਸਿੱਖ ਸ਼ਹਾਦਤ' ਦੇ ਪਿਛਲੇ ਅੰਕ ਵਿਚ ਅਸੀਂ ਦਲਿਤ ਲਹਿਰ ਦੇ ਸਿੱਖੀ ਨਾਲ ਰਿਸ਼ਤੇ ਅਤੇ ਇਨ੍ਹਾਂ ਸਿਧਾਂਤਕ ਰਿਸ਼ਤਿਆਂ ਵਿਚ ਪਈਆਂ ਤਰੇੜਾਂ ਦਾ ਅਧਿਐਨ ਕਰਦਿਆਂ ਸਿੱਖ ਪੰਥ ਵਿਚ ਪੈਦਾ ਹੋ ਰਹੇ ਜਾਤ ਅਭਿਮਾਨੀ ਤੱਤਾਂ ਦਾ ਖੁਲਾਸਾ ਕੀਤਾ ਸੀ। ਸਿਧਾਂਤਕ ਤੌਰ 'ਤੇ ਗੁਰੂ ਸਾਹਿਬ ਨੇ ਸਿੱਖ ਪੰਥ ਨੂੰ ਜਿਸ ਹਿੰਦੂ ਮਰਜ਼ ਤੋਂ ਮੁਕਤ ਕਰਕੇ ਖਾਲਸ ਬਣਾਇਆ ਸੀ ਅਸੀਂ ਉਸੇ ਮਰਜ਼ ਦੇ ਫਿਰ ਸਿੱਖ ਸਮਾਜ ਵਿਚ ਪ੍ਰਵੇਸ਼ ਹੋਣ ਬਾਰੇ ਵਿਚਾਰ ਕੀਤੀ ਸੀ। ਅਸੀਂ ਲਿਖਿਆ ਸੀ ਕਿ ਸਿੱਖ ਪੰਥ ਵਿਚ ਪੈਦਾ ਹੋ ਰਹੇ ਜਾਤ ਅਭਿਮਾਨੀ ਤੱਤਾਂ ਕਾਰਨ ਹੀ ਦਲਿਤ ਲਹਿਰ ਦਾ ਕਾਫੀ ਵੱਡਾ ਹਿੱਸਾ ਅਮਲੀ ਤੌਰ 'ਤੇ ਸਿੱਖ ਸਿਧਾਂਤਾਂ ਤੋਂ ਦੂਰ ਹੋਣ ਲੱਗ ਪਿਆ ਹੈ।

ਉਸੇ ਲੇਖ ਦੀ ਇਸ ਦੂਜੀ ਲੜੀ ਵਿਚ ਹੁਣ ਅਸੀਂ ਦਲਿਤ ਲਹਿਰ ਵਿਚ ਆਏ ਅਤੇ ਜਾਣਬੁੱਝ ਕੇ ਦਾਖਲ ਕਰ ਦਿੱਤੇ ਗਏ ਕੁਝ ਵਿਗਾੜਾਂ ਬਾਰੇ ਵਿਚਾਰ ਕਰਾਂਗੇ ਕਿ ਸਿੱਖੀ ਨਾਲ ਦਲਿਤ ਲਹਿਰ ਦੇ ਰਿਸ਼ਤੇ ਨੂੰ ਖਤਮ ਕਰਨ ਲਈ ਕੰਮ ਕਰਦੀਆਂ ਸ਼ਕਤੀਆਂ ਦੀ ਪਹਿਚਾਣ ਕੀਤੀ ਜਾ ਸਕੇ ਅਤੇ ਇਸ ਦਰਾੜ ਦੇ ਅਜਿਹੇ ਸਮਾਜਕ ਕਾਰਨ ਲੱਭੇ ਜਾ ਸਕਣ। ਜਿਨ੍ਹਾਂ ਨੂੰ ਕਈ ਵਾਰ ਅੱਖੋਂ ਓਹਲੇ ਕਰ ਦਿੱਤਾ ਜਾਂਦਾ ਹੈ। ਜਦੋਂ ਅਸੀਂ ਦਲਿਤ ਲਹਿਰ ਵਿਚ ਪ੍ਰਵੇਸ਼ ਹੋਏ ਨਕਾਰਾਤਮਕ ਕਾਰਨਾਂ ਦੀ ਜਾਂਚ ਕਰਦੇ ਹਾਂ ਤਾਂ ਸਾਨੂੰ ਕਈ ਬਚਿੱਤਰ ਕਿਸਮ ਦੇ ਵਰਤਾਰੇ ਦੇਖਣ ਨੂੰ ਮਿਲਦੇ ਹਨ। ਇਸ ਵਿਚ ਕੁਝ ਕਾਰਨ ਨਿਰੋਲ ਸਮਾਜਕ ਹਨ ਅਤੇ ਬਹੁਤੇ ਰਾਜਨੀਤਕ।

ਦਲਿਤ ਲਹਿਰ ਦਾ ਸਿੱਖੀ ਨਾਲ ਅਜੋਕਾ ਰਿਸ਼ਤਾ ਪੂਰੇ ਪੰਜਾਬ ਵਿਚ ਸਾਵੀਂ ਕਿਸਮ ਦਾ ਨਹੀਂ ਹੈ। ਕੁਝ ਇਲਾਕਿਆਂ ਵਿਚ ਇਹ ਸਿੱਖੀ ਨਾਲ ਸਪੱਸ਼ਟ ਨਫਰਤ ਦੇ ਰੂਪ ਵਿਚ ਪ੍ਰਗਟ ਹੋ ਰਿਹਾ ਹੈ ਅਤੇ ਕੁਝ ਥਾਵਾਂ 'ਤੇ ਇਹ ਸਿੱਖ ਆਗੂਆਂ ਦੀਆਂ ਗਲਤੀਆਂ ਦੇ ਬਾਵਜੂਦ ਸਿੱਖੀ ਦੀ ਤੰਦ ਨਾਲ ਜੁੜਿਆ ਹੋਇਆ ਨਜ਼ਰ ਆਉਂਦਾ ਹੈ। ਇਸ ਰਿਸ਼ਤੇ ਦੀਆਂ ਇਨ੍ਹਾਂ ਪਰਤਾਂ ਦੇ ਕਾਰਨ ਤਾਂ ਸਮਾਜਕ ਸਨ ਪਰ ਸਿੱਖ ਪੰਥ ਨਾਲ ਮੁੱਢ ਤੋਂ ਹੀ ਵੈਰ ਕਮਾ ਰਹੀਆਂ ਸ਼ਕਤੀਆਂ ਨੇ ਇਨ੍ਹਾਂ ਸਮਾਜਕ ਕਾਰਨਾਂ ਨੂੰ ਰਾਜਨੀਤਕ ਧਰਾਤਲ ਤੋਂ ਸੰਬੋਧਨ ਕਰਕੇ ਅਗਵਾ ਕਰ ਲਿਆ ਹੈ ਜਿਸ ਕਾਰਨ ਦਲਿਤ ਲਹਿਰ ਦਾ ਇਕ ਹਿੱਸਾ ਸਪੱਸ਼ਟ ਰੂਪ ਵਿਚ ਸਿੱਖੀ ਨਾਲ ਦੁਸ਼ਮਣੀ ਭਰਿਆ ਵਤੀਰਾ ਅਪਨਾ ਕੇ ਚੱਲ ਰਿਹਾ ਹੈ। ਪੰਜਾਬ ਦੇ ਤਿੰਨ ਪ੍ਰਮੁੱਖ ਹਿੱਸਿਆਂ ਮਾਲਵਾ, ਦੁਆਬਾ ਅਤੇ ਮਾਝਾ ਵਿਚ ਇਸ ਰਿਸ਼ਤੇ ਦੀਆਂ ਵੱਖੋ ਵੱਖਰੀਆਂ ਵੰਨਗੀਆਂ ਸਾਹਮਣੇ ਆਉਂਦੀਆਂ ਹਨ। ਮਾਲਵੇ ਵਿਚ ਵਸਣ ਵਾਲਾ ਦਲਿਤ ਭਾਈਚਾਰਾ ਮੁੱਖ ਰੂਪ ਵਿਚ ਸਿੱਖ ਮੁੱਖਧਾਰਾ ਨਾਲ ਜੁੜਿਆ ਹੋਇਆ ਹੈ। ਇਸ ਖਿੱਤੇ ਦੀ ਦਲਿਤ ਆਬਾਦੀ ਦਾ ਲਗਭਗ 90 ਫੀਸਦੀ ਹਿੱਸਾ ਕੇਸਾਧਾਰੀ ਹੈ ਅਤੇ ਵੱਡੀ ਗਿਣਤੀ ਵਿਚ ਅੰਮ੍ਰਿਤਧਾਰੀ ਵੀ ਹੈ। ਗੁਰੂ ਅੰਗ ਬਣਕੇ ਵਿਚਰ ਰਿਹਾ ਹੈ। ਸਵੇਰੇ ਸ਼ਾਮ ਗੁਰਦੁਆਰੇ ਜਾਂਦਾ ਹੈ ਆਪਣੇ ਸਮਾਜਕ ਕਾਰਜ ਬਿਨਾਂ ਕਿਸੇ ਵੈਰ ਵਿਰੋਧ ਦੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਕਰਦਾ ਹੈ। ਖਾਲਸਾ ਪੰਥ 'ਤੇ ਆਉਣ ਵਾਲੀ ਹਰ ਭੀੜ ਵੇਲੇ ਇਹ ਪੰਥ ਦੇ ਮੋਢੇ ਨਾਲ ਮੋਢਾ ਜੋੜਕੇ ਖੜ੍ਹਦਾ ਹੈ। ਕੇਵਲ ਖੜ੍ਹਦਾ ਹੀ ਨਹੀਂ ਬਲਕਿ ਖਾਲਸਾ ਪੰਥ ਦੀ ਡਿੱਗੀ ਹੋਈ ਪੱਗ ਨੂੰ ਉਸਦੇ ਸਿਰ 'ਤੇ ਮੁੜ ਸਜਾਉਣ ਲਈ ਆਪਣੀ ਜਾਨ ਦੀ ਬਾਜੀ ਵੀ ਲਾ ਦੇਂਦਾ ਹੈ। ਇਸ ਵਰਗ ਦੀ ਸ਼ਰਧਾ ਹਮੇਸ਼ਾ ਹੀ ਗੁਰੂ ਗ੍ਰੰਥ ਅਤੇ ਗੁਰੂ ਪੰਥ ਵਿਚ ਰਹੀ ਹੈ ਇਹ ਹਮੇਸ਼ਾ ਸ੍ਰੀ ਅਕਾਲ ਤਖਤ ਸਾਹਿਬ ਦੀ ਰਹਿਨੁਮਾਈ ਹੇਠ ਵਿਚਰਨ ਨੂੰ ਪਹਿਲ ਦਿੰਦਾ ਹੈ। ਬੇਸ਼ੱਕ ਸਮਾਜਕ ਤੌਰ 'ਤੇ ਇਹ ਵਰਗ ਬਹੁਤਾ ਸਾਵਾਂ ਨਹੀਂ ਹੈ ਪਰ ਖਾਲਸਾ ਪੰਥ ਨੂੰ ਪਿੱਠ ਦੇਣ ਬਾਰੇ ਇਸਦੇ ਮਨ ਵਿਚ ਕਦੇ ਵੀ ਵਿਚਾਰ ਨਹੀਂ ਪੈਦਾ ਹੁੰਦਾ। ਖਾੜਕੂ ਲਹਿਰ ਵੇਲੇ ਇਸ ਖਿੱਤੇ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਨੌਜਵਾਨਾਂ ਨੇ ਆਪਣੀ ਜਾਨ ਦੀ ਬਾਜੀ ਲਗਾਕੇ ਪੰਥ ਦੀ ਆਨ ਅਤੇ ਸ਼ਾਨ ਦੀ ਰਾਖੀ ਲਈ ਸ਼ਹਾਦਤ ਪਾਈ। ਮਾਝੇ ਦੀ ਗੁਰਦਾਸਪੁਰ ਬੈਲਟ ਦੇ ਕੁੱਝ ਹਿੱਸੇ ਨੂੰ ਛੱਡਕੇ ਅੰਮ੍ਰਿਤਸਰ, ਗੁਰਦਾਸਪੁਰ ਦਾ ਕੁਝ ਇਲਾਕਾ ਅਤੇ ਫਿਰੋਜ਼ਪੁਰ ਜ਼ਿਲ੍ਹਾ ਇਸ ਇਲਾਕੇ ਵਿਚ ਵਸਦੇ ਦਲਿਤ ਵੀਰ ਵੀ ਸਿੱਖੀ ਦੇ ਧੁਰੇ ਨਾਲ ਜੁੜੇ ਹੋਏ ਹਨ। ਪੁਰਾਤਨ ਸਿੱਖ ਇਤਿਹਾਸ ਤੋਂ ਲੈ ਕੇ ਹੁਣ ਤਕ ਇਹ ਸੱਜਣ ਵੀ ਆਪਣੇ ਹੇਠਲੇ ਸਮਾਜਕ ਰੁਤਬੇ ਦੇ ਬਾਵਜੂਦ ਪੰਥਕ ਧਾਰਾ ਦੇ ਹਮਜੋਲੀ ਰਹੇ ਹਨ। ਮੱਸੇ ਰੰਗੜ ਦਾ ਸਿਰ ਵੱਢਣ ਤੋਂ ਲੈ ਕੇ ਅਜੀਤ ਸਿੰਘ ਪੂਹਲੇ ਨੂੰ ਸੋਧਣ ਤਕ ਇਸ ਵਰਗ ਨੇ ਪੰਥ ਨਾਲ ਕਦੇ ਸ਼ਿਕਾਇਤ ਨਹੀਂ ਕੀਤੀ ਬਲਕਿ ਆਪਣੇ ਵੱਡੇ ਵਡੇਰਿਆਂ ਦੇ ਇਤਿਹਾਸ 'ਤੇ ਮਾਣ ਕਰਦੇ ਹੋਏ ਉਨ੍ਹਾਂ ਦੇ ਰਾਹ 'ਤੇ ਚੱਲਣ ਲਈ ਤਤਪਰਤਾ ਦਿਖਾਈ ਹੈ।

ਗੁਰਦਾਸਪੁਰ ਜ਼ਿਲ੍ਹੇ ਦਾ ਕੁਝ ਇਲਾਕਾ ਜਿੱਥੇ ਇਸਾਈ ਆਬਾਦੀ ਦੀ ਬਹੁਤਾਤ ਹੈ ਅਤੇ ਦੁਆਬੇ ਦਾ ਇਲਾਕਾ ਇਸ ਖਿੱਤੇ ਵਿਚ ਵਸਣ ਵਾਲੇ ਦਲਿਤ ਵੀਰ ਅਸਲ ਵਿਚ ਹਿੰਦੂ ਰਹੁ-ਰੀਤਾਂ ਦੇ ਬਹੁਤ ਨੇੜੇ ਹਨ। ਬੇਸ਼ੱਕ ਉਨ੍ਹਾਂ ਨੂੰ ਇਹ ਪਤਾ ਹੈ ਕਿ ਹਿੰਦੂ ਸਮਾਜ ਨੇ ਸਿਧਾਂਤਕ ਤੌਰ 'ਤੇ ਉਨ੍ਹਾਂ ਦੇ ਖਿਲਾਫ ਇਕ ਬਹੁਤ ਵੱਡੀ ਅਤੇ ਨਫਰਤ ਭਰਪੂਰ ਸੰਸਥਾ ਕਾਇਮ ਕਰ ਰੱਖੀ ਹੋਈ ਹੈ ਪਰ ਇਸ ਇਲਾਕੇ ਦੇ ਦਲਿਤ ਵੀਰਾਂ ਦੀ ਬਹੁਗਿਣਤੀ ਇਸਦੇ ਬਾਵਜੂਦ ਸਿੱਖੀ ਨੂੰ ਅਪਨਾਉਣ ਨਾਲੋਂ ਹਿੰਦੂ ਰਹੁ-ਰੀਤਾਂ, ਰਸਮਾਂ ਨੂੰ ਅਪਨਾਉਣ ਵਿਚ ਖੁਸ਼ੀ ਮਹਿਸੂਸ ਕਰਦੀ ਹੈ। ਇਨ੍ਹਾਂ ਦੇ ਸਾਰੇ ਰੀਤੀ ਰਿਵਾਜ਼ ਅਤੇ ਸਮਾਜਕ ਕਾਰਜ ਹਿੰਦੂ ਰਹੁ-ਰੀਤਾਂ ਮੁਤਾਬਕ ਹੀ ਹੁੰਦੇ ਹਨ। ਭਗਤ ਰਵਿਦਾਸ ਜੀ ਦੀਆਂ ਮੂਰਤਾਂ ਬਣਾਕੇ ਉਨ੍ਹਾਂ ਦੀ ਹਿੰਦੂਆਂ ਵਾਂਗ ਹੀ ਪੂਜਾ ਕਰਨੀ, ਮੰਦਰ ਬਣਾਉਣੇ ਅਤੇ ਵਿਆਹ ਤੇ ਮਰਨ ਦੇ ਸੰਸਕਾਰ ਵੀ ਇਹ ਹਿੰਦੂ ਰਹੁ-ਰੀਤਾਂ ਮੁਤਾਬਕ ਕਰਦੇ ਹਨ। ਇਹ ਨਹੀਂ ਕਿ ਇਹ ਵੀਰ ਹਿੰਦੂ ਫਲਸਫੇ ਨੂੰ ਸਮਝਦੇ ਨਹੀਂ ਪਰ ਸਾਰਾ ਕੁਝ ਸਮਝਣ ਦੇ ਬਾਵਜੂਦ ਇਨ੍ਹਾਂ ਦੀ ਦਾਲ ਹਿੰਦੂ ਰਹੁ-ਰੀਤਾਂ ਨਾਲ ਹੀ ਗਲਦੀ ਹੈ। ਹਿੰਦੂ ਧਾਰਮਿਕ ਗ੍ਰੰਥਾਂ ਨੂੰ ਮੰਦਾ ਚੰਗਾ ਬੋਲਣ ਦੇ ਬਾਵਜੂਦ ਵੀ ਇਹ ਮੁੜ-ਮੁੜ ਕੇ ਉਸੇ ਤਰ੍ਹਾਂ ਦੀ ਜ਼ਿੰਦਗੀ ਵਿਚ ਫਸੀ ਜਾਂਦੇ ਹਨ।

ਪੀੜ੍ਹੀਆਂ ਤੋਂ ਇਨ੍ਹਾਂ ਨੇ ਕੇਸਾਂ ਨਾਲੋਂ ਨਾਤਾ ਤੋੜਿਆ ਹੋਇਆ ਹੈ, ਕਦੇ ਵੀ ਇਨ੍ਹਾਂ ਨੇ ਗੁਰਬਾਣੀ ਦਾ ਉਸ ਰੂਹਾਨੀ ਢੰਗ ਨਾਲ ਅਧਿਐਨ ਨਹੀਂ ਕੀਤਾ ਜਿਵੇਂ ਸਿੱਖ ਪੰਥ ਕਰਦਾ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਉਂਕਿ ਮਹਾਨ ਭਗਤ ਰਵਿਦਾਸ ਜੀ ਦੀ ਬਾਣੀ ਹੈ, ਇਸ ਲਈ ਇਹ ਰਵਿਦਾਸ ਭਵਨ ਦੇ ਰੂਪ ਵਿਚ ਬਣਾਏ ਗਏ ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦੇ ਹਨ, ਸ੍ਰੀ ਰਵਿਦਾਸ ਭਵਨ ਨਾਮੀ ਗੁਰਦੁਆਰੇ ਦੇ 90 ਫੀਸਦੀ ਪ੍ਰਬੰਧਕਾਂ ਨੇ ਕੇਸ ਕਟਾਏ ਹੋਏ ਹਨ। ਬਹੁਤਿਆਂ ਦੇ ਤਾਂ ਨਾਂ ਪਿੱਛੇ ਵੀ ਸਿੰਘ ਨਹੀਂ ਲੱਗਦਾ, ਉਹ ਹਿੰਦੂਆਂ ਵਾਲੇ ਨਾਂ ਰੱਖ ਕੇ ਬਾਅਦ ਵਿਚ ਆਪਣੀ ਜਾਤ ਦੀ ਵਰਤੋਂ ਕਰਦੇ ਹਨ। ਇਸ ਇਲਾਕੇ ਦੇ ਬਹੁਤ ਘੱਟ ਦਲਿਤ ਵੀਰਾਂ ਦੇ ਨਾਂ ਪਿੱਛੇ 'ਸਿੰਘ' ਲੱਗਦਾ ਹੈ। ਗੁਰੂ ਘਰ ਇਨ੍ਹਾਂ ਬਣਾਏ ਹੋਏ ਹਨ ਪਰ ਪ੍ਰਬੰਧਕ ਕੋਈ ਵੀ ਕੇਸਾਧਾਰੀ ਜਾਂ ਅੰਮ੍ਰਿਧਾਰੀ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਦੇ ਬਾਵਜੂਦ ਇਹ ਵੀਰ ਸਿੱਖੀ ਦੇ ਕੇਂਦਰ ਵਿਚ ਵਿਚਰਨ ਤੋਂ ਸਪੱਸ਼ਟ ਪਾਸਾ ਵੱਟਕੇ ਚੱਲਦੇ ਹਨ। ਕੇਸ ਰੱਖਣ ਜਾਂ ਅੰਮ੍ਰਿਤ ਪਾਨ ਕਰਨ ਤੋਂ ਇਹ ਸਪੱਸ਼ਟ ਰੂਪ ਵਿਚ ਕੰਨੀ ਕਤਰਾਉਂਦੇ ਹਨ। ਇਸ ਭਾਈਚਾਰੇ ਦਾ ਵੱਡਾ ਹਿੱਸਾ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਨਾਲੋਂ ਹਿੰਦੂ ਮੰਦਰਾਂ ਦੇ ਦਰਸ਼ਨ ਕਰਨ ਨੂੰ ਤਰਜੀਹ ਦਿੰਦਾ ਹੈ।

ਦਲਿਤ ਭਾਈਚਾਰੇ ਦੀ ਇਹ ਧਿਰ ਹੀ ਰਾਜਨੀਤਕ ਤੌਰ 'ਤੇ ਪੂਰੇ ਪੰਜਾਬ ਵਿਚ ਅਤੇ ਵਿਦੇਸ਼ਾਂ ਵਿਚ ਭਾਰੂ ਹੈ। ਰਾਜਨੀਤਕ ਤੌਰ 'ਤੇ ਭਾਵੇਂ ਉਹ ਕਾਂਗਰਸ ਨਾਲ ਜੁੜੇ ਹੋਏ ਹਨ ਅਤੇ ਭਾਵੇਂ ਬੀ.ਐਸ.ਪੀ. ਨਾਲ ਦਿਮਾਗੀ ਤੌਰ 'ਤੇ ਉਹ ਪੂਰੀ ਤਰ੍ਹਾਂ ਹਿੰਦੂ ਤਰਜ਼ੇ ਜ਼ਿੰਦਗੀ ਦੀ ਜ਼ੱਦ ਵਿਚ ਆਏ ਹੋਏ ਹਨ। ਇਸ ਵਰਗ ਦਾ ਜੋ ਸਰਦਾ ਪੁਜਦਾ ਹਿੱਸਾ ਹੈ ਉਹ ਕਿਸੇ ਨਾ ਕਿਸੇ ਰਾਜਨੀਤਕ ਪਾਰਟੀ ਦਾ ਹਿੱਸਾ ਬਣਿਆ ਹੋਇਆ ਹੈ ਅਤੇ ਕਮਾਊ ਜਾਂ ਗਰੀਬ ਵਰਗ ਕਿਸੇ ਵੀ ਝਗੜੇ ਵੇਲੇ ਬਾਲਣ ਬਣਨ

ਨੂੰ ਤਿਆਰ ਰਹਿੰਦਾ ਹੈ।

ਦੁਆਬੇ ਵਿਚ ਅਤੇ ਪੰਜਾਬ ਦੀ ਰਾਜਨੀਤੀ ਵਿਚ ਭਾਰੂ ਪੈ ਰਹੇ ਇਸ ਵਰਗ ਨੂੰ ਸਟੇਟ ਨੇ ਆਪਣੇ ਤਜ਼ਰਬੇ ਦੀ ਪ੍ਰਯੋਗਸ਼ਾਲਾ ਵਜੋਂ ਵਰਤਿਆ ਹੈ। ਸਿੱਖ ਪੰਥ ਨਾਲ ਕਿਸੇ ਵੀ ਦੁਫੇੜ ਵੇਲੇ ਸਟੇਟ ਅਤੇ ਇਸਦੀਆਂ ਹੋਰ ਸ਼ਾਖਾਵਾਂ ਇਸ ਵਰਗ ਨੂੰ ਡੱਟਕੇ ਸਿੱਖਾਂ ਦੇ ਖਿਲਾਫ ਵਰਤਦੀਆਂ ਹਨ। ਬੱਲਾਂ ਵਾਲੇ ਡੇਰੇ ਦੇ ਵਿਵਾਦ ਵੇਲੇ ਸਟੇਟ ਦੇ ਨਾਲ ਨਾਲ ਜਲੰਧਰ ਦੀ ਮਹਾਸ਼ਾ ਪ੍ਰੈੱਸ ਨੇ ਇਸ ਵਰਗ ਦਾ ਸਿੱਖਾਂ ਨਾਲੋਂ ਪਾੜਾ ਹੋਰ ਵੱਡਾ ਕਰਨ ਲਈ ਪੂਰਾ ਤਾਣ ਲਾਇਆ। ਹਿੰਦੂ ਵਰਗ ਦੁਆਬੇ ਦੇ ਇਸ ਦਲਿਤ ਭਾਈਚਾਰੇ ਨੂੰ ਆਪਣੀ ਘਟੀਆ ਰਾਜਨੀਤੀ ਦੇ ਬਾਲਣ ਵਜੋਂ ਵਰਤ ਰਿਹਾ ਹੈ। ਸਿੱਖਾਂ ਖਿਲਾਫ ਇਸਦੇ ਮਨ ਵਿਚ ਨਫਰਤ ਭਰੀ ਜਾਂਦੀ ਹੈ ਅਤੇ ਸਪੱਸ਼ਟ ਰੂਪ ਵਿਚ ਇਸ ਵਰਗ ਦਾ ਵੱਡਾ ਹਿੱਸਾ ਹਿੰਦੂਆਂ ਵਾਂਗ ਸਿੱਖਾਂ ਨੂੰ ਦੁਸ਼ਮਣ ਸਮਝਕੇ ਵਿਚਰਦਾ ਹੈ।

ਰਾਜਨੀਤਕ ਤੌਰ 'ਤੇ ਭਾਰੂ ਹੋਣ ਕਾਰਨ ਸਰਕਾਰੇ ਦਰਬਾਰੇ ਇਨ੍ਹਾਂ ਦੀ ਹੀ ਸੁਣੀ ਜਾਂਦੀ ਹੈ ਅਤੇ ਇਹ ਹੀ ਸਾਰੀ ਦਲਿਤ ਰਾਜਨੀਤੀ ਨੂੰ ਚਲਾ ਰਹੇ ਹਨ ਜਿਸ ਕਰਕੇ ਇਹ ਸਪੱਸ਼ਟ ਰੂਪ ਵਿਚ ਸਿੱਖੀ ਨਾਲ ਇਕ ਖਾਸ ਕਿਸਮ ਦੀ ਨਫਰਤ ਲੈ ਕੇ ਚੱਲ ਰਹੇ ਹਨ।

ਕੁਝ ਸਮਾਂ ਪਹਿਲਾਂ ਜਦੋਂ ਜਲੰਧਰ ਦੇ ਲਾਗੇ ਤੱਲ੍ਹਣ ਵਾਲੇ ਗੁਰਦੁਆਰੇ ਦਾ ਵਿਵਾਦ ਭਖਿਆ ਤਾਂ ਪ੍ਰਬੰਧਕ ਕਮੇਟੀ ਨੇ ਦਲਿਤ ਭਾਈਚਾਰੇ ਦੇ ਲੀਡਰ ਨੁਮਾ ਵਿਅਕਤੀਆਂ ਨੂੰ ਬੇਨਤੀ ਕੀਤੀ ਕਿ ਉਹ ਦੋ ਅੰਮ੍ਰਿਤਧਾਰੀ ਸੱਜਣ ਸਾਨੂੰ ਦੇ ਦੇਣ ਅਸੀਂ ਉਨ੍ਹਾਂ ਨੂੰ ਪ੍ਰਬੰਧ ਵਿਚ ਥਾਂ ਦੇ ਦਿੰਦੇ ਹਾਂ। ਇਹ ਗੱਲ ਸੁਣਕੇ ਜਲੰਧਰ ਸ਼ਹਿਰ ਦਾ ਇਕ ਦਲਿਤ ਆਗੂ ਜੋ ਅੱਜ ਕਲ੍ਹ ਸੁਖਬੀਰ ਬਾਦਲ ਦੇ ਨੇੜੇ ਹੈ ਬੋਲਿਆ "ਹੁਣ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਵਿਚ ਆਉਣ ਲਈ ਅਸੀਂ ਕਿਲੋ ਲੋਹਾ ਆਪਣੇ ਲੱਕ ਦੁਆਲੇ ਲਪੇਟ ਲਈਏ?" ਇਹ ਵੀਰ ਸਿੱਖ ਵਿਚਾਰਧਾਰਾ ਦਾ ਅਤੇ ਸਿੱਖ ਕਕਾਰਾਂ ਦਾ ਕਿੰਨਾ ਕੁ ਸਤਿਕਾਰ ਕਰਦੇ ਹਨ ਉਸ ਦਲਿਤ ਲੀਡਰ ਦੇ ਇਸ ਕਥਨ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। ਇਸੇ ਤਰ੍ਹਾਂ ਜਲੰਧਰ ਦੀ ਲੋਕ ਸਭਾ ਸੀਟ ਤੋਂ ਚੋਣ ਲੜ ਰਹੇ ਹੰਸ ਰਾਜ ਹੰਸ ਨੂੰ ਦਿੱਲੀ ਵਿਚ ਪੱਤਰਕਾਰਾਂ ਨੇ ਪੁੱਛਿਆ ਕਿ ਕੀ ਉਹ ਜੇਲ੍ਹਾਂ ਵਿਚ ਬੰਦ ਸਿੱਖ ਨੌਜਵਾਨਾਂ ਦਾ ਮਸਲਾ ਸੰਸਦ ਵਿਚ ਉਠਾਉਣਗੇ? ਤਾਂ ਹੰਸ ਰਾਜ ਦਾ ਜੁਆਬ ਸੀ "ਮੈਂ ਕਿਸੇ ਇਕ ਧਰਮ ਨਾਲ ਬੱਝਾ ਹੋਇਆ ਨਹੀਂ ਹਾਂ।" ਜਿਸਦਾ ਸਪੱਸ਼ਟ ਮਤਲਬ ਸੀ ਕਿ ਮੈਂ ਜੇਲ੍ਹਾਂ ਵਿਚ ਰੁਲ ਰਹੇ ਸਿੱਖਾਂ ਬਾਰੇ ਕੁਝ ਵੀ ਨਹੀਂ ਕਰਾਂਗਾ। ਦੁਆਬੇ ਦੀ ਦਲਿਤ ਲਹਿਰ ਦਾ ਇਹ ਸਿੱਖ ਵਿਰੋਧੀ ਚਿਹਰਾ ਸਿਰਫ ਸਿਆਸੀ ਲੀਡਰ ਤਕ ਹੀ ਸੀਮਤ ਨਹੀਂ ਹੈ ਬਲਕਿ ਇਸ ਲਹਿਰ ਦੇ ਸਿਧਾਂਤਕਾਰਾਂ ਦੀਆਂ ਲਿਖਤਾਂ ਵਿਚੋਂ ਵੀ ਇਸ ਦੇ ਦਰਸ਼ਨ ਭਲੀਭਾਂਤ ਹੁੰਦੇ ਹਨ।

ਮੁਕਤਸਰ ਨਿਵਾਸੀ ਪ੍ਰੋਫੈਸਰ ਗੁਰਨਾਮ ਸਿੰਘ ਨੇ ਦਲਿਤ ਲਹਿਰ ਦਾ ਜਿੰਨਾ ਵੀ ਅਧਿਐਨ ਕੀਤਾ ਹੈ ਉਹ ਸਿੱਖੀ ਦੇ ਰੰਗ ਵਿਚ ਰੰਗਿਆ ਹੋਇਆ ਹੈ। ਸਿੱਖੀ ਨਾਲ ਦਲਿਤ ਲਹਿਰ ਦੇ ਰਿਸ਼ਤੇ ਨੂੰ ਉਨ੍ਹਾਂ ਵਧੀਆ ਤਰੀਕੇ ਨਾਲ ਪੇਸ਼ ਕੀਤਾ ਹੈ ਪਰ ਦੁਆਬੇ ਦੇ ਦਲਿਤ ਸਿਧਾਂਤਕਾਰ ਸਿੱਖੀ ਨਾਲੋਂ ਬੁੱਧ ਧਰਮ ਦੇ ਨੇੜੇ ਹੋਣ ਦਾ ਹੇਜ ਜਤਾ ਰਹੇ ਹਨ।

ਬਾਬੂ ਕਾਂਸ਼ੀ ਰਾਮ ਦੇ ਸਿੱਖੀ ਨਾਲ ਨੇੜਤਾ ਵਧਾਉਣ ਦੇ ਯਤਨਾਂ ਨੂੰ ਵੀ ਬਹੁਤੇ ਸਿਆਸੀ ਹੋ ਚੁੱਕੇ ਇਸ ਵਰਗ ਨੇ ਇਕ ਖਾਸ ਹੱਦ ਤੋਂ ਅੱਗੇ ਨਹੀਂ ਵਧਣ ਦਿੱਤਾ, "ਇਸੇ ਕਰਕੇ ਅੱਜ ਸਿੱਖੀ ਨੂੰ ਸਿਧਾਂਤਕ ਅਤੇ ਸਦੀਵੀ ਸਾਂਝ ਵਿਚ ਤਰੇੜਾਂ ਪਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ। ਉਹ ਇਹ ਨਹੀਂ ਸਮਝ ਰਹੇ ਕਿ ਕੁਝ ਦਿਨਾਂ ਦੀ ਰਾਜਨੀਤੀ ਲਈ ਉਹ ਕਿੰਨਾ ਵੱਡਾ ਨੁਕਸਾਨ ਕਰ ਰਹੇ ਹਨ।

ਸਿੱਖ ਸਮਾਜ ਦੇ ਇਕ ਹਿੱਸੇ ਵਿਚ ਪੈਦਾ ਹੋਏ ਜਾਤ ਅਭਿਮਾਨੀ ਰੁਝਾਨ ਵਾਂਗ ਦਲਿਤ ਲਹਿਰ ਦੇ ਇਕ ਭਾਰੂ ਹਿੱਸੇ ਵਿਚ ਵੀ ਸਿੱਖਾਂ ਖਿਲਾਫ ਨਫਰਤ ਦਾ ਰੁਝਾਨ ਪੈਦਾ ਕੀਤਾ ਜਾ ਰਿਹਾ ਹੈ। ਸਿੱਖ ਪੰਥ ਦੀਆਂ ਸੁਹਿਰਦ ਧਿਰਾਂ ਅਤੇ ਦਲਿਤ ਲਹਿਰ ਦੇ ਸਿਧਾਂਤਕਾਰਾਂ ਨੂੰ ਇਹ ਦਰਾੜ ਮੇਟਣ ਲਈ ਯਤਨ ਕਰਨੇ ਚਾਹੀਦੇ ਹਨ।

-0-

# ਸਿੱਖ-ਦਲਿਤ ਰਿਸ਼ਤੇ ਦੀ ਖਟਾਸ ਦੇ ਪਹਿਲੂ

**-ਗੁਰਬਖਸ਼ ਸਿੰਘ ਖ਼ਾਲਸਾ**

ਸਿੱਖ ਗੁਰੂ ਸਾਹਿਬਾਨ ਦੇ ਆਗਮਨ ਤੋਂ ਪਹਿਲਾਂ ਭਾਰਤ ਦੇ ਲੋਕਾਂ ਦੀ ਤਰਸਯੋਗ ਹਾਲਤ ਦਾ ਵਰਨਣ ਕਰਦੇ ਹੋਏ ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ:

ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖਿ ਕਰਿ ਉਡਰਿਆ॥

ਭਾਵ: ਕਲਯੁਗ ਦੇ ਰਾਜਿਆਂ ਦਾ ਸੁਭਾਅ ਕਸਾਈਆਂ ਵਾਲਾ ਬਣ ਚੁੱਕਾ ਸੀ ਦੂਜੇ ਪਾਸੇ ਧਾਰਮਿਕ ਜਗਤ ਵੀ ਧਰਮ ਤੋਂ ਵਿਹੂਣਾ ਹੋ ਚੁੱਕਾ ਸੀ। ਜੇਕਰ ਗਹੁ ਨਾਲ ਤੱਕੀਏ ਤਾਂ ਆਮ ਲੋਕਾਈ ਅਖੌਤੀ ਧਾਰਮਿਕ ਆਗੂਆਂ ਦੀ ਲੁੱਟ ਖਸੁੱਟ ਦਾ ਸ਼ਿਕਾਰ ਹੋ ਰਹੀ ਸੀ। ਇਨ੍ਹਾਂ ਧਾਰਮਿਕ ਆਗੂਆਂ ਦੇ ਪੱਲੇ ਧਰਮ ਨਹੀਂ ਸੀ। ਗੁਰਬਾਣੀ ਫੁਰਮਾਨ ਹੈ:

ਕਾਦੀ ਕੂੜਿ ਬੋਲਿ ਮਲਿ ਖਾਇ॥

ਬਾਹਮਣਿ ਨ੍ਾਵੈ ਜੀਆ ਘਾਇ॥

ਜੋਗੀ ਜੁਗਤਿ ਨ ਜਾਣੈ ਅੰਧਿ॥

ਤੀਨੇ ਉਜਾੜੇ ਕੇ ਬੰਧਿ॥

ਇਸ ਸ਼ਬਦ ਰਾਹੀਂ ਸਾਨੂੰ ਪਤਾ ਲੱਗਦਾ ਹੈ ਕਿ ਕਿਵੇਂ ਸਮੇਂ ਦੇ ਪੁਜਾਰੀ ਜਿਵੇਂ ਕਾਜ਼ੀ, ਬ੍ਰਾਹਮਣ ਤੇ ਜੋਗੀ ਲੋਕਾਂ ਦੀ ਲੁੱਟ ਖਸੁੱਟ ਕਰ ਰਹੇ ਸਨ। ਪਰ ਜਗਤ ਗੁਰ ਬਾਬੇ ਦਾ ਹਿਰਦਾ ਇਹ ਸਭ ਕੁਝ ਦੇਖ ਕੇ ਤੜਪ ਉਠਿਆ ਭਾਈ ਗੁਰਦਾਸ ਜੀ ਲਿਖਦੇ ਹਨ: ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਮੀ ਦਿਸਿ ਆਈ॥

ਜਗਤ ਗੁਰ ਬਾਬਾ ਫਿਰ 'ਚੜ੍ਹਿਆ ਸੋਧਣਿ ਧਰਤਿ ਲੋਕਾਈ॥ ਅਤੇ ਉਪਦੇਸ਼ ਕੀਤਾ 'ਨਾ ਕੋ ਹਿੰਦੂ ਨ ਮੁਸਲਮਾਨ" ਗੁਰੂ ਬਾਬੇ ਨੇ ਮਾਹੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲਿਆ ਅਤੇ ਇਨਸਾਨੀਅਤ ਦਾ ਸਬਕ ਸਿਖਾਇਆ। ਜਿਥੋਂ ਤਕ ਹਿੰਦੂ ਧਰਮ ਦਾ ਸਬੰਧ ਸੀ ਇਸਨੂੰ ਮਨੂ ਸਿਮਰਤੀ ਨੇ ਜਾਤ-ਪਾਤ ਦੇ ਅਜਿਹੇ ਚੱਕਰਵਿਊ ਵਿਚ ਫਸਾਇਆ ਕਿ ਕਿਰਤੀ ਲੋਕ ਹਾਸ਼ੀਏ 'ਤੇ ਚਲੇ ਗਏ ਸਗੋਂ ਉਨ੍ਹਾਂ ਨੂੰ ਇਨਸਾਨ ਮੰਨਣ ਤੋਂ ਹੀ ਇਨਕਾਰ ਕੀਤਾ ਹੋਇਆ ਸੀ। ਉਹ ਕੇਵਲ ਬ੍ਰਾਹਮਣ ਬਾਣੀਏ ਤੇ ਖੱਤਰੀਆਂ ਦੇ ਗ਼ੁਲਾਮ ਬਣੇ ਹੋਏ ਸਨ। ਇਨ੍ਹਾਂ ਲੋਕਾਂ ਵਿਚ ਹੱਥੀਂ ਕਿਰਤ ਕਰਨ ਵਾਲੇ ਸਾਰੇ ਲੋਕ ਸ਼ਾਮਲ ਸਨ ਜਿਵੇਂ ਧੋਬੀ ਦਾ ਕੰਮ ਕਰਨ ਵਾਲੇ ਛੀਂਬੇ, ਖੇਤੀ ਦਾ ਕੰਮ ਕਰਨ ਵਾਲੇ ਵੱਖ ਵੱਖ ਤਰ੍ਹਾਂ ਦੇ ਕਾਰੀਗਰ ਅਤੇ ਇਸ ਸਾਰਿਆਂ ਦੇ ਸਹਾਇਕ ਅਖੌਤੀ ਸ਼ੂਦਰ ਸ਼ਾਮਲ ਸਨ। ਇਨ੍ਹਾਂ ਵਾਸਤੇ ਧਰਮ ਕਰਮ ਦੇ ਕੋਈ ਅਰਥ ਨਹੀਂ ਸਨ। ਇਹ ਕੇਵਲ ਬ੍ਰਾਹਮਣ ਦਾ ਕਾਰਜ ਖੇਤਰ ਸੀ। ਪਰ ਗੁਰੂ ਬਾਬੇ ਨੇ ਇਸ ਚੱਕਰਵਿਊ ਨੂੰ ਸਫਲਤਾ ਨਾਲ ਤੋੜਿਆ। ਸਭ ਤੋਂ ਪਹਿਲਾਂ ਭਾਈ ਮਰਦਾਨਾ ਜੋ ਮਰਾਸੀ ਜਾਤੀ ਦੇ ਸਨ, ਨੂੰ ਆਪਣਾ ਸਾਥੀ ਚੁਣਿਆ ਅਤੇ ਬਾਅਦ ਵਿਚ ਸੰਗਤ ਪੰਗਤ ਦਾ ਅਜਿਹਾ ਸਿਧਾਂਤ ਤਿਆਰ ਕੀਤਾ ਜਿਸ ਵਿਚ ਪੂਰੀ ਮਨੁੱਖਤਾ ਬਰਾਬਰ ਹੋ ਗਈ।ਉਚ-ਨੀਚ ਦਾ ਇਕ ਤਰ੍ਹਾਂ ਨਾਲ ਭੋਗ ਪੈ ਗਿਆ। ਪਰ ਅਖੌਤੀ ਉਚ ਜਾਤੀਏ ਹਿੰਦੂ ਇਸ ਇਨਕਲਾਬ ਤੋਂ ਤਿਲਮਿਲਾ ਉਠੇ। ਉਨ੍ਹਾਂ ਨੇ ਇਸ ਲਹਿਰ ਨੂੰ ਖਤਮ ਕਰਨ ਦਾ ਬੀੜਾ ਚੁੱਕਿਆ। ਪਰ ਦੂਸਰੇ ਗੁਰੂ ਨਾਨਕ ਪਾਤਸ਼ਾਹ ਦੀ ਪੰਜਵੀਂ ਜੋਤ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਆਪਣੀ ਬਾਣੀ ਦੇ ਨਾਲ ਬਾਕੀ ਭਗਤ ਸਾਹਿਬਾਨਾਂ ਦੀ ਬਾਣੀ ਜੋ ਉਨ੍ਹਾਂ ਨੂੰ ਧੁਰ ਦਰਗਾਹ ਤੋਂ ਬਖਸ਼ਿਸ਼ ਹੋਈ ਸੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਕੇ ਮਨੁੱਖੀ ਬਰਾਬਰਤਾ 'ਤੇ ਪੱਕੀ ਮੋਹਰ ਲਾਈ। ਇਨ੍ਹਾਂ ਵਿਚ ਅਖੌਤੀ ਸ਼ੂਦਰ ਜਾਤੀਆਂ ਦੇ ਭਗਤ ਸਾਹਿਬਾਨ ਜਿਵੇਂ ਭਗਤ ਰਵਿਦਾਸ ਜੀ, ਭਗਤ ਧੰਨਾ ਜੀ, ਭਗਤ ਕਬੀਰ ਜੀ ਅਤੇ

ਭਗਤ ਨਾਮਦੇਵ ਜੀ ਸ਼ਾਮਲ ਸਨ। ਪਰ ਸਿੱਖ ਵਿਰੋਧੀ ਤਾਕਤਾਂ ਨੇ ਹਮੇਸ਼ਾ ਇਸ ਮਨੁੱਖੀ ਅਮਲ ਨੂੰ ਖਤਮ ਕਰਨ ਦੀਆਂ ਗੋਂਦਾ ਗੁੰਦੀਆਂ। ਮੌਜੂਦਾ ਸਿੱਖ ਦਲਿਤ ਵਿਵਾਦ ਇਸੇ ਦੀ ਹੀ ਕੜੀ ਹੈ। ਦਲਿਤ ਲੋਕਾਂ ਨੂੰ ਵੱਖਰੇ ਧਰਮ ਸਥਾਨ ਬਣਾਉਣ ਲਈ ਉਕਸਾਇਆ। ਇਸ ਕੰਮ ਲਈ ਭਾਰਤੀ ਹਿੰਦੂ ਸਟੇਟ ਨੇ ਦਲਿਤ ਲੋਕਾਂ ਨੂੰ ਗਰਾਂਟਾਂ ਵੀ ਦਿੱਤੀਆਂ ਅਤੇ ਨਾਲ ਦੀ ਨਾਲ ਸਿੱਖ ਪੰਥ ਖਿਲਾਫ ਜ਼ਹਿਰ ਉਗਲਦਾ ਸਾਹਿਤ ਵੀ ਦਿੱਤਾ। ਜਿਹੜੀ ਸਾਂਝ ਸਿੱਖ ਗੁਰੂ ਸਾਹਿਬਾਨ ਨੇ ਪੈਦਾ ਕੀਤਾ ਸੀ ਉਸਨੂੰ ਤਾਰ ਤਾਰ ਕਰਨ ਦੇ ਯਤਨ ਬੜੀ ਵੱਡੀ ਪੱਧਰ ’ਤੇ ਜਾਰੀ ਹਨ। ਇਸਦਾ ਵੱਡਾ ਕਾਰਨ ਇਹ ਵੀ ਹੈ ਕਿ ਦਲਿਤ ਭਾਈਚਾਰਾ ਗੁਰੂ ਸਾਹਿਬਾਨ ਵਲੋਂ ਦੱਸੀ ਜੀਵਨ ਜਾਚ ਤੋਂ ਸੱਖਣਾ ਹੀ ਰਿਹਾ ਹੈ। ਉਹ ਅੱਜ ਵੀ ਲਕੀਰ ਦਾ ਫਕੀਰ ਬਣ ਕੇ ਬ੍ਰਾਹਮਣੀ ਜੀਵਨ ਜਾਚ ਦਾ ਹੀ ਅਨੁਸਾਰੀ ਬਣਿਆ ਆ ਰਿਹਾ ਹੈ। ਜੇਕਰ ਦਲਿਤ, ਧਰਮ ਸਥਾਨਾਂ ਵੱਲ ਨਿਗਾਹ ਮਾਰੀਏ ਤਾਂ ਸਪੱਸ਼ਟ ਹੈ ਇਨ੍ਹਾਂ ਧਰਮ ਸਥਾਨਾਂ ਵਿਚ ਬ੍ਰਾਹਮਣੀ ਕਰਮਕਾਂਡ ਭਾਰੂ ਹਨ। ਇਕ ਪਾਸੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਪਰ ਨਾਲ ਹੀ ਭਗਤ ਰਵਿਦਾਸ ਜੀ ਦੀ ਮੂਰਤੀ ਵੀ ਸਥਾਪਤ ਹੈ। ਜੇਕਰ ਹਿੰਦੂ ਪੁਜਾਰੀ ਦੇਵੀ ਦੇਵਤਿਆਂ ਦੀ ਮੂਰਤੀਆਂ ਲਾ ਰਿਹਾ ਹੈ ਤਾਂ ਇਧਰ ਭਗਤ ਰਵਿਦਾਸ ਜੀ ਦੀਆਂ ਲੱਗ ਰਹੀਆਂ ਹਨ। ਅਸਲ ਵਿਚ ਭਗਤ ਰਵਿਦਾਸ ਜੀ ਦੇ ਸ਼ਰਧਾਲੂ ਭਗਤ ਰਵਿਦਾਸ ਦੇ ਜੀਵਨ ਸਿਧਾਂਤ ਨੂੰ ਸਮਝ ਹੀ ਨਹੀਂ ਸਕੇ। ਭਗਤ ਰਵਿਦਾਸ ਜੀ ਨੇ ਅਕਾਲ ਪੁਰਖ ਦੀ ਬੰਦਗੀ ਕਰਕੇ ਉੱਚ ਪਦਵੀ ਹਾਸਲ ਕੀਤੀ ਅਤੇ ਕੇਵਲ ਅਕਾਲ ਪੁਰਖ ਦੀ ਬੰਦਗੀ ਦਾ ਹੀ ਉਪਦੇਸ਼ ਕੀਤਾ ਹੈ ਪਰ ਭਗਤ ਜੀ ਦੇ ਸ਼ਰਧਾਲੂ ਕੇਵਲ ਉਨ੍ਹਾਂ ਦੀਆਂ ਮੂਰਤੀਆਂ ਦੀ ਪੂਜਾ ਕਰਨ ਤਕ ਸੀਮਤ ਹਨ। ਸਿੱਖੀ ਰਹਿਤ ਮਰਿਯਾਦਾ ਕੋਈ ਨਹੀਂ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਨਿਆਰਾ ਖਾਲਸਾ ਸਾਜਿਆ ਹੈ ਜਿਸ ਵਿਚ ਗੁਰੂ ਆਪ ਵੱਸਦਾ ਹੈ ਜਿਵੇਂ:

ਖਾਲਸਾ ਮੇਰੋ ਰੂਪ ਹੈ ਖਾਸ,

ਖਾਲਸੇ ਮੇ ਹਉ ਕਰਉਂ ਨਿਵਾਸ॥

ਪਰ: ਜਬ ਇਹ ਗਹੇ ਬਿਪਰਨ ਕੀ ਰੀਤ॥

ਮੈ ਨਾ ਕਰਉ ਇਨ ਕੀ ਪਰਤੀਤ॥

ਜੋ ਲੋਕ ਸਿੱਖ ਰਹਿਤ ਮਰਿਯਾਦਾ ਤੋਂ ਆਕੀ ਹਨ ਉਹ ਸਿੱਖ ਕਿਵੇਂ ਅਖਵਾ ਸਕਦੇ ਹਨ? ਕਿਉਂਕਿ ਸਿੱਖੀ ਜਾਤ ’ਚੋਂ ਨਹੀਂ ਵਿਚਾਰਧਾਰਾ ਤੋਂ ਪ੍ਰਗਟ ਹੁੰਦੀ ਹੈ। ਜੋ ਸਿੱਖ ਵਿਚਾਰਧਾਰਾ ਦੇ ਵਿਰੋਧ ਵਿਚ ਖਲੋਤਾ ਹੈ ਉਹ ਸਿੱਖ ਨਹੀਂ ਹੈ ਇਹ ਫੈਸਲਾ ਗੁਰੂ ਦਾ ਹੈ ਕਿਸੇ ਵਿਅਕਤੀ ਦਾ ਨਹੀਂ। ਕਿਉਂਕਿ ਗੁਰੂ ਘਰ ਵਿਚ ਗੁਣਾਂ ਦਾ ਮੁੱਲ ਪੈਂਦਾ ਹੈ ਨਾ ਕਿ ਗਿਣਤੀ ਦਾ। ਦੂਸਰੇ ਪਾਸੇ ਸਿੱਖ ਸਿਧਾਂਤਾਂ ਦੇ ਪਹਿਰੇਦਾਰ ਮੁੱਠੀਭਰ ਸਿੰਘ, ਜਿਸ ਦਾ ਘਰ ਬਾਹਰ ਕੋਈ ਨਹੀਂ, ਕੇਵਲ ਜੰਗਲਾਂ ਵਿਚ ਬਸੇਰਾ ਹੈ, ਸਮਾਂ ਆਉਣ ’ਤੇ ਅਜਿਹੇ ਸਿੰਘ ਸਿੱਖ ਰਾਜ ਕਾਇਮ ਕਰ ਲੈਂਦੇ ਹਨ। ਸਿੱਖੀ ਵਿਚ ਸ਼ਾਮਲ ਹੋਣ ਦਾ ਤਰੀਕਾ ਗੁਰੂ ਨਾਨਕ ਦੇਵ ਜੀ ਨੇ ਇਉਂ ਦੱਸਿਆ ਹੈ:

ਜਉ ਤਉ ਪ੍ਰੇਮ ਖੇਲਨ ਕਾ ਚਾਉ॥ ਸਿਰ ਧਰਿ ਤਲੀ ਗਲੀ ਮੇਰੀ ਆਉ॥

ਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿਚ ਉਪਦੇਸ਼ ਕਰਦੇ ਹਨ

ਤਨਿ ਮਨਿ ਧਨਿ ਸਭ ਸਉਪਿ ਗੁਰ ਕਉ

ਹੁਕਮਿ ਮੰਨੀਐ ਪਾਈਅਹਿ॥

ਗੁਰਮਤਿ ਵਿਚ ਆਪਣੀ ਮੱਤ ਤੋਂ ਅਮਲ ਕਰਨ ਵਾਲਾ ਮਨਮੁੱਖ ਅਖਵਾਉਣਾ ਹੈ ਅਤੇ ਗੁਰੂ ਦੀ ਮੱਤ ਗ੍ਰਹਿ ਕਰਨ ਵਾਲਾ ਗੁਰਮੁਖ। ਦੂਜਾ ਇਲਜ਼ਾਮ ਸਿੱਖ ਪੰਥ ਦੇ ਮੱਥੇ ’ਤੇ ਲਾਇਆ ਜਾਂਦਾ ਹੈ ਕਿ ਇਹ ਪੰਥ ਵਿਚਲੀ ਜੱਟ ਹੈਂਕੜਬਾਜ਼ੀ ਦਲਿਤਾਂ ਦੇ ਵੱਖਰੇ ਧਰਮ ਸਥਾਨਾਂ ਲਈ ਜ਼ਿੰਮੇਵਾਰ ਹੈ। ਭਾਵੇਂ ਕਿ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਪਰ ਇਸ ਦੇ ਦੂਜੇ ਕਾਰਨਾਂ ਦੀ ਵੀ ਘੋਖ ਜ਼ਰੂਰੀ ਹੈ। ਦਲਿਤਾਂ ਵਲੋਂ ਸਿੱਖੀ ਵਿਰੋਧ ਵਿਚ ਖਲੋਣ ਦਾ ਕਾਰਨ ਨੱਬੇ ਫੀਸਦ ਸਿੱਖ ਵਿਰੋਧੀ ਸਾਜਿਸ਼ਾਂ ਹਨ। ਅੱਜ ਅਨਪੜ੍ਹ ਡੇਰੇਦਾਰਾਂ ਨੂੰ ਸਿੱਖ ਗੁਰੂ ਸਾਹਿਬਾਨਾਂ ਨਾਲੋਂ ਉਚੇ ਦੱਸਿਆ ਜਾ ਰਿਹਾ ਹੈ। ਜੇਕਰ ਕੋਈ ਡੇਰੇ ਨਾਲ ਜੁੜਿਆ ਰਹਿਣਾ ਚਾਹੁੰਦਾ ਹੈ ਤਾਂ ਉਸ ਨੂੰ ਗੁਰੂ ਸਾਹਿਬ ਦੀ ਬੇਅਦਬੀ ਕਰਨ ਦਾ ਕੋਈ ਹੱਕ ਨਹੀਂ ਹੈ। ਚੇਲਿਆਂ ਦੀ ਖੁਸ਼ਾਮਦ ਕਾਰਨ ਡੇਰੇਦਾਰ ਅਕਸਰ ਹੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰਦੇ ਹਨ ਜਿਸ ਤੋਂ ਵਿਆਨਾ ਵਰਗੀਆਂ ਘਟਨਾਵਾਂ ਵਾਪਰਦੀਆਂ ਹਨ। ਸਿੱਖਾਂ ਖਿਲਾਫ ਬਹੁਤ ਹੀ ਯੋਜਨਾਬੱਧ ਤਰੀਕੇ ਨਾਲ ਸਾਜਿਸ਼ਾਂ ਰਚੀਆਂ ਜਾ ਰਹੀਆਂ ਹਨ, ਸਿੱਖ ਪੰਥ ਨੂੰ ਖੇਰੂੰ ਖੇਰੂੰ ਕਰਨ ਵਿਚ ਬਹੁਤ ਹੱਦ ਤਕ ਸਫਲਤਾ ਪ੍ਰਾਪਤ ਕੀਤੀ ਜਾ ਚੁੱਕੀ ਹੈ। ਇਸ ਸਾਜਿਸ਼ਾਂ ਵਿਚ ਮੌਜੂਦਾ ਬਾਦਲਸ਼ਾਹੀ ਪੂਰੀ ਸਰਗਰਮੀ ਨਾਲ ਕੰਮ ਕਰ ਰਹੀ ਹੈ। ਪੰਜਾਬ ਵਿਚ ਭਾਜਪਾ ਅਤੇ ਆਰ.ਐਸ.ਐਸ ਤੇ ਕਾਂਗਰਸੀ ਹਿੰਦੂਆਂ ਦਾ ਨਿਸ਼ਾਨਾ ਕੇਵਲ ਸੱਤਾ ਪ੍ਰਾਪਤੀ ਨਹੀਂ ਹੈ ਸਗੋਂ ਪੰਜਾਬ ਦੀ ਆਰਥਿਕ ਬਰਬਾਦੀ ਦੇ ਨਾਲ ਨਾਲ ਪੰਜਾਬ ਵਿਚੋਂ ਸਿੱਖੀ ਦਾ ਖੁਰਾ ਖੋਜ ਮਿਟਾਉਣਾ ਵੀ ਸ਼ਾਮਲ ਹੈ।ਜਿਸ ਨੂੰ ਸਿੱਖ ਪੰਥ ਸਮਝ ਨਹੀਂ ਰਿਹਾ। ਡੇਰਾਵਾਦ ਅਤੇ ਸਿੱਖ, ਦਲਿਤ ਸਬੰਧਾਂ ਵਿਚ ਜ਼ਹਿਰ ਘੋਲਣ ਦਾ ਕੰਮ ਪੂਰੀ ਸ਼ਿੱਦਤ ਨਾਲ ਜਾਰੀ ਹੈ। ਇਸ ਕੰਮ ਵਿਚ ਦਲਿਤ ਵਿਦਵਾਨ ਵੀ ਪਿੱਛੇ ਨਹੀਂ ਹਨ। ਮੋਹਣ ਲਾਲ ਫਿਲੌਰੀਆ ਦਲਿਤਾਂ ਦੇ ਸਿੱਖੀ ਤੋਂ ਮੂੰਹ ਮੋੜ ਲੈਣ ਨੂੰ ਦਲਿਤ ਮੁਕਤੀ ਦਾ ਨਾਂ ਦਿੰਦੇ ਹਨ ਪਰ ਗੁਰਸਿੱਖੀ ਜੀਵਨ ਨੂੰ ਪ੍ਰਣਾਏ ਦਲਿਤ ਵਿਦਵਾਨ ਅੱਜ ਵੀ ਪੰਥ ਦੇ ਨਾਲ ਮੋਢਾ ਜੋੜ ਕੇ ਖਲੌਤੇ ਹਨ। ਵਿਆਨਾ ਕਾਂਡ ਮਗਰੋਂ ਜਦ ਪੰਜਾਬ ਵਿਚ ਸਾੜਫੂਕ ਹੋ ਰਹੀ ਸੀ ਤਾਂ ਰਾਤ ਨੌਂ ਵਜੇ PTC ਚੈਨਲ ਤੋਂ ਪ੍ਰਸਾਰਤ ਕੀਤੇ ਜਾ ਰਹੇ ‘ਮਸਲੇ’ ਪ੍ਰੋਗਰਾਮ ਦੌਰਾਨ ਬਿੱਟਾ ਖਾੜਕੂ ਸਿੱਖਾਂ ਖਿਲਾਫ ਜ਼ਹਿਰ ਉਗਲ ਰਿਹਾ ਸੀ। ਪਰ ਨਾਲ ਬੈਠੇ ਗੁਰਸਿੱਖ ਦਲਿਤ ਵਿਦਵਾਨ ਸ. ਕਰਮਜੀਤ ਸਿੰਘ ਰਾਜੂ ਨੇ ਠੋਕ ਵਜਾ ਕੇ ਕਿਹਾ ਕਿ ਦਲਿਤ ਭਾਈਚਾਰੇ ਦੀ ਸਾਂਝ ਹਮੇਸ਼ਾ ਸਿੱਖ ਪੰਥ ਨਾਲ ਰਹੇਗੀ, ਕਿਉਂਕਿ ਇਹ ਸਾਂਝ ਗੁਰੂ ਗ੍ਰੰਥ ਸਾਹਿਬ ਦੇ ਸਾਂਝੀਵਾਲਤਾ ਦੇ ਸਿਧਾਂਤ ਕਾਰਨ ਸਦੀਵੀ ਹੈ। ਇਹ ਗੱਲ ਉਨ੍ਹਾਂ ਨੇ PTC ਚੈਨਲ ਦੇ ਖਬਰ ਸੰਪਾਦਕ ਰਿਤੇਸ਼ ਲੱਖੀ ਦੇ ਵਾਰ ਵਾਰ ਸਿੱਖਾਂ ਖਿਲਾਫ ਉਕਸਾਉਣ ਦੇ ਬਾਵਜੂਦ ਕਹੀ। ਜੇਕਰ ਅਜਿਹੇ ਵਿਦਵਾਨ ਸੱਜਣ ਅੱਗੇ ਆਉਣ ਤਾਂ ਕੋਈ ਵੀ ਮੁਸ਼ਕਿਲ ਨਹੀਂ ਹੈ। ਪਰ ਅੱਜ ਸਿੱਖ ਪੰਥ ਨੇ ਵੀ ਸੋਚਣਾ ਹੈ। ਜੋ ਪ੍ਰਾਣੀ ਅੰਮ੍ਰਿਤ ਪਾਨ ਕਰਕੇ ਸਿੱਖੀ ਰਹਿਤ ਵਿਚ ਦ੍ਰਿੜ੍ਹ ਹੋ ਕੇ ਪੰਥ ਵਿਚ ਸ਼ਾਮਲ ਹੁੰਦਾ ਹੈ ਉਸ ਨੂੰ ਬਣਦਾ ਸਤਿਕਾਰ ਦੇਣਾ ਜ਼ਰੂਰੀ ਫਰਜ਼ ਹੈ। ਫੋਕੀ ਹੈਂਕੜਬਾਜ਼ੀ ਤਿਆਗਣ ਦੀ ਜ਼ਰੂਰਤ ਹੈ। ਇਸਨੇ ਵੀ ਕੌਮ ਦਾ ਭਾਰੀ ਨੁਕਸਾਨ ਕੀਤਾ ਹੈ। ਪਰ ਦੂਜੇ ਪਾਸੇ ਕੁਝ ਲੋਕ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਆਪਣੇ ਧਰਮ ਸਥਾਨਾਂ ਤੋਂ ਹਟਾ ਰਹੇ ਹਨ ਅਤੇ ਉਥੇ ਕੋਈ ‘ਆਦਿ ਰਤਨਾਕਰ’ ਨਾਂ ਦਾ ਗ੍ਰੰਥ ਪ੍ਰਕਾਸ਼ ਕਰ ਰਹੇ ਹਨ ਅਤੇ ਆਪਣੇ ਧਰਮ ਸਥਾਨਾਂ ਨੂੰ ‘ਆਦਿ ਦੁਆਰੇ’ ਦਾ ਨਾ ਦੇ ਰਹੇ ਹਨ। ਇਹ ਸਾਰਾ ਕੁਝ ਸਿੱਖ ਵਿਰੋਧੀ ਤਾਕਤਾਂ ਦੀ ਕੁਟਿਲ ਨੀਤੀ ਦਾ ਹਿੱਸਾ ਹੈ, ਜਿਹੜੀਆਂ ਤਾਕਤਾਂ ਅੱਸੀ ਦੇ ਦਹਾਕੇ ਦੌਰਾਨ ਪੰਥ ਨਾਲ ਸਿੱਧੀਆਂ ਟੱਕਰਾਈਆਂ ਸਨ। ਅੱਜ ਉਹ ਦਲਿਤ ਭਾਈਚਾਰੇ ਨੂੰ ਢਾਲ ਬਣਾ ਕੇ ਵਰਤ ਰਹੀਆਂ ਹਨ। ਦਲਿਤ ਭਾਈਚਾਰੇ ਦੇ ਮਨਾਂ ਵਿਚ ਸਿੱਖ ਪੰਥ ਖਿਲਾਫ ਜ਼ਹਿਰ ਭਰ ਕੇ ਸਿੱਖਾਂ ਖਿਲਾਫ ਵਰਤਣ ਦੀ ਤਾਕ ਵਿਚ ਹਨ। ਇਹ ਤਾਕਤਾਂ ਦਲਿਤਾਂ ਨੂੰ ਮੁੜ ਬ੍ਰਾਹਮਣੀ ਗ਼ੁਲਾਮੀ ਦੇ ਜੂਲੇ ਵਿਚ ਫਸਾ ਰਹੀਆਂ ਹਨ ਜਿਸ ਤੋਂ ਦਲਿਤ ਭਾਈਚਾਰੇ ਨੂੰ ਸੁਚੇਤ ਹੋਣ ਦੀ ਲੋੜ ਹੈ ਕਿਉਂਕਿ ਬ੍ਰਾਹਮਣੀ ਗ਼ੁਲਾਮੀ ਤੋਂ ਮੁਕਤੀ ਕੇਵਲ ਗੁਰੂ ਸਾਹਿਬਾਨ ਤੇ ਭਗਤ ਸਾਹਿਬਾਨਾਂ ਦੁਆਰਾ ਦੱਸੀ ਜੀਵਨ ਜਾਚ ਹੀ ਦਿਵਾ ਸਕਦੀ ਹੈ। ਅੱਜ ਵੀ ਭਾਈ ਨਿਰਮਲ ਸਿੰਘ (ਜੋ ਦਲਿਤ ਭਾਈਚਾਰੇ ਨਾਲ ਸਬੰਧਤ ਹਨ) ਹਜ਼ੂਰੀ ਰਾਗੀ ਦਰਬਾਰ ਸਾਹਿਬ ਵਿਚ ਕੀਰਤਨੀਏ ਦੀ ਸੇਵਾ ਨਿਭਾਅ ਰਹੇ ਹਨ। ਜੋ ਮੇਰੇ ਨਜ਼ਦੀਕੀ ਕਸਬਾ ਲੋਹੀਆਂ ਦੇ ਨਿਵਾਸੀ ਹਨ। ਸਿੱਖ ਪੰਥ ਨੇ ਉਨ੍ਹਾਂ ਨੂੰ ਅਥਾਹ ਮਾਣ ਤੇ ਪਿਆਰ ਬਖਸ਼ਿਆ ਹੈ। ਪਰ ਸ਼ਰਤ ਕੇਵਲ ਗੁਰਸਿੱਖੀ ਜੀਵਨ ਜਾਚ ਦੀ ਹੈ ਪਰ ਦੂਜੇ ਪਾਸੇ ਹਿੰਦੂ ਮੰਦਰਾਂ ਵਿਚ ਅੱਜ ਵੀ ਮਨੂ ਸਿਮਰਤੀ ਪੜ੍ਹਾਈ ਜਾ ਰਹੀ ਹੈ ਜਿਸ ਮੁਤਾਬਕ ਸ਼ੂਦਰ ਭਗਵਾਨ ਦੇ ਪੈਰਾਂ ਵਿਚੋਂ ਪੈਦਾ ਹੋਇਆ ਦੱਸਿਆ ਜਾ ਰਿਹਾ ਹੈ। ਹਰਿਦੁਆਰ ਵਰਗੇ ਵੱਡੇ ਹਿੰਦੂ ਤੀਰਥਾਂ ਉਪਰ ਕੋਈ ਦਲਿਤ ਪੁਜਾਰੀ ਲੱਗਣ ਬਾਰੇ ਸੋਚ ਵੀ ਨਹੀਂ ਸਕਦਾ। ਜੋ ਵੀ ਹੋਵੇ ਭਾਵੇਂ ਕਿਸੇ ਵੀ ਜਾਤੀ ਦਾ ਹੈ ਪੰਥ ਦੇ ਦਰਵਾਜ਼ੇ ਉਸ ਲਈ ਹਮੇਸ਼ਾ ਖੁੱਲ੍ਹੇ ਹਨ ਪਰ ਜੋ ਦੂਸਰਿਆਂ ਦੇ ਬਹਿਕਾਵੇ ਵਿਚ ਆ ਕੇ ਪੰਥ ਦੇ ਵਿਰੋਧ ਵਿਚ ਖਲੋਤਾ ਹੈ ਉਸ ਬਾਰੇ ਗੁਰੂ ਸਾਹਿਬ ਦਾ ਫੈਸਲਾ ਹੈ ‘ਨਾਨਕ ਮਨਮੁਖਾ ਨਾਲੋ ਤੁਟੀ ਭਲੀ’

-o-

## ਕਾਮਾਗਾਟਾ ਮਾਰੂ ਦੀ ਯਾਦਗਰ ਦਾ ਮਾਮਲਾ

# ਕੀ ਇਕਬਾਲ ਰਾਮੂਵਾਲੀਆ ਸਿੱਖਾਂ ਦਾ ਨੁਮਾਇੰਦਾ ਹੋ ਸਕਦਾ ਹੈ?



**–ਰਜਿੰਦਰ ਸਿੰਘ ਰਾਹੀ**

ਪਿਛਲੇ ਦਿਨੀਂ ਕੈਨੇਡਾ ਸਰਕਾਰ ਨੇ ਪੰਜਾਬੀ ਕਵੀ ਇਕਬਾਲ ਰਾਮੂਵਾਲੀਆ ਉਰਫ ਬਾਲੀ ਗਿੱਲ ਨੂੰ ਉਸ ਕਮੇਟੀ ਵਿਚ ਸਲਾਹਕਾਰ ਮੈਂਬਰ ਲਿਆ ਹੈ ਜੋ ਕਾਮਾਗਾਟਾਮਾਰੂ ਜਹਾਜ਼ ਦੀ ਯਾਦਗਾਰ ਬਣਾਉਣਾ ਚਾਹੁੰਦੀ ਹੈ। ਇਸ ਕਮੇਟੀ ਦਾ ਬਜਟ ਛੱਬੀ-ਸਤਾਈ ਕਰੋੜ ਰੁਪਏ ਦੇ ਲਗਭਗ ਹੈ। ਵਰਣਨਯੋਗ ਹੈ ਕਨੇਡਾ ਸਰਕਾਰ ਨੇ ਹਿੰਦੋਸਤਾਨ ਤੋਂ ਆਉਣ ਵਾਲੇ ਲੋਕਾਂ ਨੂੰ ਰੋਕਣ ਲਈ ਅਜਿਹਾ ਟੇਢਾ ਕਾਨੂੰਨ ਬਣਾਇਆ ਸੀ, ਜਿਸ ਦੀਆਂ ਸ਼ਰਤਾਂ ਇਥੋਂ ਦੇ ਲੋਕ ਪੂਰੀਆਂ ਨਹੀਂ ਕਰ ਸਕਦੇ ਸਨ। ਇਸ ਟੇਢੇ ਕਾਨੂੰਨ ਨੂੰ ਸਿੱਧਾ ਕਰਨ ਦੀ ਮਨਸ਼ਾ ਨਾਲ ਅਪ੍ਰੈਲ 1914 ਵਿਚ ਇਕ ਸਿੱਖ ਦਾਨਸ਼ਵਰ, ਪ੍ਰੋ. ਗੁਰਦਿੱਤ ਸਿੰਘ ਇਕ ਜਹਾਜ਼ ਕਿਰਾਏ 'ਤੇ ਲੈ ਕੇ ਸ਼ਰਤਾਂ ਪੂਰੀਆਂ ਕਰਦਿਆਂ ਲਗਭਗ 400 ਮੁਸਾਫਰਾਂ ਨਾਲ ਕੈਨੇਡਾ ਦੇ ਵੈਨਕੂਵਰ ਬੰਦਰਗਾਹ 'ਤੇ ਆਣ ਪਹੁੰਚਿਆ ਸੀ ਪਰ ਕੈਨੇਡਾ ਸਰਕਾਰ ਨੇ ਭਾਰਤ ਦੀ ਅੰਗਰੇਜ਼ੀ ਸਰਕਾਰ ਦੀਆਂ ਹਦਾਇਤਾਂ ਮੁਤਾਬਕ ਇਸ ਜਹਾਜ਼ ਦੇ 376 ਦੇ ਕਰੀਬ ਮੁਸਾਫਰਾਂ ਨੂੰ ਆਪਣੀ ਬੰਦਰਗਾਹ 'ਤੇ ਉਤਰਨ ਦੀ ਆਗਿਆ ਨਹੀਂ ਦਿੱਤੀ ਸੀ, ਜਦਕਿ ਇਹ ਸਾਰਾ ਕੁਝ ਕਾਨੂੰਨ ਮੁਤਾਬਕ ਬਿਲਕੁਲ ਸਹੀ ਸੀ। ਇਹ ਜਹਾਜ਼ ਤਿੰਨ ਮਹੀਨੇ ਪਾਣੀਆਂ ਵਿਚ ਖੱਜਲ-ਖੁਆਰੀ ਝੱਲਕੇ ਜਦ ਵਾਪਸ ਜਦ ਕਲੱਕਤੇ ਆਇਆ ਤਾਂ ਉਥੋਂ ਦੀ ਬਜਬਜ ਘਾਟ 'ਤੇ ਸਰਕਾਰ ਅੰਗਰੇਜ਼ੀ ਵਲੋਂ ਇਨ੍ਹਾਂ ਦੁਖੀ ਮੁਸਾਫਰਾਂ ਦਾ ਗੋਲੀਆਂ ਨਾਲ ਸੁਆਗਤ ਕੀਤਾ ਗਿਆ, ਜਿਥੇ ਛੱਬੀ ਵਿਅਕਤੀ ਮਾਰੇ ਗਏ ਸਨ। ਤੇ ਬਾਬਾ ਗੁਰਦਿੱਤ ਸਿੰਘ ਨੂੰ ਆਪਣੇ ਪੰਜ ਸਾਲ ਦੇ ਲੜਕੇ ਤੋਂ ਵਿਛੜਨਾ ਪੈ ਗਿਆ ਸੀ ਤੇ ਉਹ ਸੱਤ ਸਾਲ ਰੂਪੋਸ਼ ਹੋ ਕੇ ਫਿਰਦੇ ਰਹੇ ਸਨ। ਅੰਗਰੇਜ਼ ਸਰਕਾਰ ਦੀ ਬਦਨੀਤੀ ਕਾਰਨ ਲੱਖਾਂ ਦਾ ਮਾਲਕ ਬਾਬਾ ਗੁਰਦਿੱਤ ਸਿੰਘ ਰਾਤੋ ਰਾਤ ਕੱਖਾਂ ਨਾਲੋਂ ਵੀ ਹੌਲਾ ਹੋ ਗਿਆ ਸੀ। ਬਾਬਾ ਜੀ ਮੁਤਾਬਕ ਹੀ ਅੰਗਰੇਜ਼ ਸਰਕਾਰ ਨੇ ਉਨ੍ਹਾਂ ਦਾ ਅੱਸੀ ਲੱਖ ਰੁਪਏ ਦਾ ਨੁਕਸਾਨ ਕੀਤਾ ਸੀ। ਪਰ ਐਨਾ ਨੁਕਸਾਨ ਝੱਲਕੇ ਵੀ ਉਨ੍ਹਾਂ ਨੇ ਗੁਰੂ ਦਾ ਭਾਣਾ ਮੰਨਿਆ ਅਤੇ ਅੰਤ ਘੜੀ ਤਕ ਅੰਗਰੇਜ਼ ਸਰਕਾਰ ਵਿਰੁੱਧ ਲੜਦੇ ਰਹੇ ਸਨ। ਇਹ ਵੀ ਜ਼ਿਕਰਯੋਗ ਹੈ ਕਿ ਕਾਮਾਗਾਟਾਮਾਰੂ ਦੇ 376 ਮੁਸਾਫਰਾਂ ਵਿਚ ਸਿਰਫ ਸਿੱਖ ਹੀ ਸਨ, ਜਿਨਾਂ ਨੇ ਗੱਡੀ ਵਿਚ ਚੜ੍ਹਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਾਇਮ ਰੱਖਣ ਦੀ ਕੋਸ਼ਿਸ਼ ਕੀਤੀ, ਉਹਨਾਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਣ ਲਈ ਹੀ ਗੋਲੀ ਚਲਾਈ ਗਈ, ਜਿਸ ਕਾਰਨ ਇਹ ਘਟਨਾ ਮੁੱਖ ਤੌਰ 'ਤੇ ਸਿੱਖਾਂ ਨਾਲ ਹੀ ਸਬੰਧ ਰੱਖਦੀ ਹੈ।

2014 ਵਿਚ ਕਾਮਾਗਾਟਾ ਮਾਰੂ ਦੀ ਸੌਵੀਂ ਬਰਸੀ ਆ ਰਹੀ, ਇਸੇ ਕਾਰਨ ਕੈਨੇਡਾ ਸਰਕਾਰ ਕੋਈ ਯਾਦਗਾਰ ਵਗੈਰਾ ਬਣਾਉਣਾ ਚਾਹੁੰਦੀ ਹੈ। ਪਰ ਸੁਆਲ ਇਹ ਹੈ ਕਿ ਕੀ ਇਕਬਾਲ ਰਾਮੂਵਾਲੀਆ ਇਸ ਕਮੇਟੀ ਵਿਚ ਸਿੱਖ ਭਾਈਚਾਰੇ ਅਤੇ ਕਾਮਾਗਾਟਾਮਾਰੂ ਦਾ ਸਹੀ ਪ੍ਰਤੀਨਿਧ ਹੋ ਸਕਦਾ ਹੈ? ਕੀ ਉਸ ਨੂੰ ਸਿੱਖ ਸਿਧਾਂਤਾਂ, ਸਿੱਖ ਸੱਭਿਆਚਾਰ, ਸਿੱਖ ਸਮੱਸਿਆਵਾਂ, ਸਿੱਖ ਮਾਨਸਿਕਤਾ ਤੇ ਸਿੱਖ ਭਾਵਨਾਵਾਂ ਦੀ ਡੂੰਘੀ ਸਮਝ ਹੈ? ਮੇਰੇ ਸਾਹਮਣੇ ਦੋ ਕਿਤਾਬਾਂ ਪਈਆਂ ਹਨ। ਦੋਵੇਂ ਹੀ ਜਹਾਜ਼ਾਂ ਦੀਆਂ ਘਟਨਾਵਾਂ ਬਾਰੇ ਹਨ ਇਕ ਹੈ ਬਾਬਾ ਗੁਰਦਿੱਤ ਸਿੰਘ ਦੀ ਸਵੈ ਜੀਵਨੀ 'ਜ਼ੁਲਮੀ ਕਥਾ' ਜੋ ਕਾਮਾਗਾਟਾਮਾਰੂ ਬਾਰੇ ਹੈ, ਦੂਜੀ ਹੈ ਇਕਬਾਲ ਰਾਮੂਵਾਲੀਆ ਦਾ ਅੰਗਰੇਜ਼ੀ ਵਿਚ ਲਿਖਿਆ ਨਾਵਲ 'What the Judges wouldn't See?' ਜੋ ਜੂਨ 1985 ਵਿਚ ਅੱਧ ਅਸਮਾਨੇ ਹਾਦਸੇ ਵਿਚ ਸ਼ਿਕਾਰ ਹੋਏ ਕਨਿਸ਼ਕ ਹਵਾਈ ਜਹਾਜ਼ ਬਾਰੇ ਹੈ। ਜਿਸ ਵਿਚ 329 ਸਵਾਰੀਆਂ ਸਾਰੀਆਂ ਹੀ ਮੌਤ ਦੇ ਮੂੰਹ ਜਾ ਪਈਆਂ ਸਨ।

ਬਾਬਾ ਗੁਰਦਿੱਤ ਸਿੰਘ ਵਲੋਂ ਲਿਖੀ ਕਿਤਾਬ ਵਿਚ ਸਿੱਖ ਇਕ ਭਾਈਚਾਰੇ ਜਾਂ ਕੌਮ ਦੇ ਨਾਇਕ ਵਜੋਂ ਪੇਸ਼ ਹੋਏ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪੈਰ ਪੈਰ 'ਤੇ ਅਗਵਾਈ ਲੈਂਦੇ ਹਨ! ਪਰ ਇਕਬਾਲ ਦੇ ਨਾਵਲ ਵਿਚ ਸਮੁੱਚਾ ਸਿੱਖ ਭਾਈਚਾਰਾ ਇਕ ਜ਼ਰਾਇਮ ਪੇਸ਼ਾ ਖਲਨਾਇਕ ਵਜੋਂ ਪੇਸ਼ ਹੋਇਆ ਹੈ, ਜਿੰਨਾਂ ਦੇ ਗੁਰਦੁਆਰੇ ਵਿਭਚਾਰ, ਭਿਰਸ਼ਟਾਚਾਰ, ਸਾਜਿਸ਼ਾਂ ਤੇ ਕਤਲਾਂ ਆਦਿ ਦੇ ਅੱਡੇ ਬਣ ਚੁੱਕੇ ਹਨ। ਇਕਬਾਲ ਨੂੰ ਕੈਨੇਡਾ ਸਰਕਾਰ ਅਤੇ ਉਥੋਂ ਦੇ ਜੱਜਾਂ 'ਤੇ ਮੁੱਖ ਇਤਰਾਜ਼ ਹੈ ਕਿ ਉਨ੍ਹਾਂ ਨੇ ਕੋਈ ਸਬੂਤ ਜਾਂ ਜਾਂਚ ਪੜਤਾਲ ਦੀ ਪ੍ਰਵਾਹ ਕੀਤੇ ਬਿਨਾਂ, ਕਨਿਸ਼ਕ ਕਾਂਡ ਸਬੰਧੀ ਫੜੇ ਗਏ ਅਜੀਬ ਸਿੰਘ ਬਾਗੜੀ ਤੇ ਰਿਪੁਦਮਨ ਸਿੰਘ ਮਲਿਕ ਨੂੰ ਫਾਹੇ ਕਿਉਂ ਨਹੀਂ ਲਾਇਆ? ਜਦਕਿ ਆਪ ਹੀ ਉਹ ਮੰਨਦਾ ਹੈ ਕਿ ਇਹ ਦੁਨੀਆਂ ਦਾ ਸਭ ਤੋਂ ਮਹਿੰਗਾ ਮੁਕੱਦਮਾ ਹੈ, ਜਿਸ ਦੀ ਜਾਂਚ ਉਪਰ ਵੀਹ ਸਾਲ ਲੱਗੇ ਹਨ, ਜਿਸ ਵਿਚ ਰਾਇਲ ਮਾਂਉਂਟਿਡ ਪੁਲਿਸ ਦੇ ਢਾਈ ਸੌ ਜਵਾਨ ਲੱਗੇ ਹੋਏ ਸਨ ਤੇ ਇਕ ਸੌ ਪੰਦਰਾ ਗਵਾਹ ਭੁਗਤੇ ਹਨ ਪਰ ਕੈਨੇਡਾ ਸਰਕਾਰ ਫਿਰ ਵੀ ਕੋਈ 'ਦੋਸ਼ੀਆਂ' ਵਿਰੁੱਧ ਪੁਖਤਾ ਸਬੂਤ ਹਾਸਲ ਨਹੀਂ ਕਰ ਸਕੀ। ਇਕਬਾਲ ਇਸ ਤਰ੍ਹਾਂ ਦਾ ਤਰਕ ਸਥਾਪਤ ਕਰਦਾ ਹੈ ਕਿ ਉਨ੍ਹਾਂ ਦੇ ਦੋਸ਼ੀ ਹੋਣ ਦਾ ਸਭ ਤੋਂ ਵੱਡਾ ਸਬੂਤ ਸਿੱਖ ਹੋਣਾ ਹੀ ਹੈ, ਇਸੇ ਆਧਾਰ 'ਤੇ ਉਨ੍ਹਾਂ ਨੂੰ ਫਾਹੇ ਟੰਗਣਾ ਚਾਹੀਦਾ ਸੀ। ਮੇਰੇ ਖਿਆਲ ਵਿਚ ਇਕਬਾਲ ਦਾ ਇਹ ਤਰਕ ਵੀ ਮੌਲਿਕ ਨਹੀਂ ਹੈ ਕਿਉਂਕਿ ਇਹ ਭਾਰਤੀ ਸਟੇਟ ਦਾ ਮਨੂੰਵਾਦੀ ਤਰਕ ਹੈ ਜਿਸ ਨੂੰ ਵਰਤ ਕੇ ਭਾਈ ਕੇਹਰ ਸਿੰਘ ਨੂੰ ਫਾਂਸੀ ਲਾ ਦਿੱਤਾ ਗਿਆ ਹੈ ਅਤੇ ਭਾਈ ਦਵਿੰਦਰਪਾਲ ਸਿੰਘ ਨੂੰ 6 ਸਾਲ ਪਹਿਲਾਂ ਸਜ਼ਾ ਸੁਣਾਈ ਜਾ ਚੁੱਕੀ ਹੈ।

ਜੇ ਵਿਸ਼ਵ ਸਾਹਿਤ ਦੇ ਕਲਾਤਮਿਕ ਧਰਮ ਨੂੰ ਵੇਖਿਆ ਜਾਵੇ ਤਾਂ ਨਾਵਲ ਦਾ ਹੀਰੋ ਜਾਂ ਮੋਹਰੀ ਪਾਤਰ (Protagonist) ਸਿਰਫ ਸਰਬ ਸਮਰੱਥ ਤੇ ਗੁਣਾਂ ਨਾਲ ਭਰਪੂਰ ਅਤੇ ਉਸਦੇ ਮੁਕਾਬਲੇ 'ਤੇ ਜੋ ਮਾੜੇ ਪਾਤਰ(Villain) ਹੁੰਦੇ ਹਨ, ਸਿਰਫ ਔਗੁਣਾਂ ਦੇ ਪੁਤਲੇ ਨਹੀਂ ਹੁੰਦੇ। ਇਕਬਾਲ ਆਪਣੇ ਨਾਵਲ ਦਾ ਮੁੱਖ ਦੇ ਪਾਤਰ ਨੂੰ ਹੀ ਖਲਨਾਇਕ ਨਹੀਂ ਬਣਾਉਂਦਾ ਸਗੋਂ ਪੂਰੀ ਕੌਮ ਦੇ ਕਿਰਦਾਰ ਨੂੰ ਹੀ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ ਉਹ 'ਜਰਾਇਮ ਪੇਸ਼ਾ' ਹੀ ਨਜ਼ਰ ਆਉਂਦੇ ਹਨ। ਇਕਬਾਲ ਆਪਣੇ ਨਾਵਲ ਦਾ ਮੁੱਖ ਪਾਤਰ (ਖਲਨਾਇਕ) ਜਸਬੀਰ ਨੂੰ ਬਣਾਉਂਦਾ ਹੈ, ਜਿਸ ਨਾਲ ਪਹਿਲਾਂ ਇਕ ਗੁਰਦੁਆਰੇ ਵਿਚ ਇਕ ਗ੍ਰੰਥੀ ਵਲੋਂ ਵਿਭਚਾਰ ਹੁੰਦਾ ਹੈ। ਬਾਅਦ ਵਿਚ ਉਹ ਸੰਤਾਂ ਰਾਹੀਂ ਕੈਨੇਡਾ ਪਹੁੰਚ ਜਾਂਦਾ, ਇਥੇ ਉਹ ਗੁਰਦੁਆਰੇ ਦਾ ਗ੍ਰੰਥੀ ਹੈ, ਦਰਬਾਰ ਸਾਹਿਬ 'ਤੇ ਹਮਲੇ ਤੋਂ ਬਾਅਦ ਉਹ 'ਜਨੂੰਨੀ ਸਿੱਖ' ਬਣ ਜਾਂਦਾ ਹੈ, ਉਹ ਕਨਿਸ਼ਕ ਜਹਾਜ਼ ਉਡਾਉਣ ਦੀ ਸਾਜਿਸ਼ ਵੀ ਘੜਦਾ ਹੈ ਤੇ ਆਪਣੀ ਸਕੀ ਧੀ ਵੀ ਮਰਵਾ ਦਿੰਦਾ ਹੈ ਜੋ ਆਪਣੇ ਨਾਨਕਿਆਂ ਦੇ ਹੀ ਕਿਸੇ ਮੁੰਡੇ ਨੂੰ ਪਿਆਰ ਕਰਦੀ ਹੈ। ਇਸ ਨਾਵਲ ਵਿਚ ਇਕਬਾਲ ਸਿੱਖਾਂ ਨੂੰ ਸਾਜਸੀ, ਵਿਭਚਾਰੀ, ਬਦਲਾਖੋਰ ਹੀ ਸਿੱਧ ਨਹੀਂ ਕਰਦਾ ਬਲਕਿ ਕੁੜੀਮਾਰ ਵੀ ਸਿੱਧ ਕਰਦਾ ਹੈ। (ਜਦਕਿ ਪਿਛਲੇ ਦਿਨੀਂ ਹੀ ਹਰਸਿੰਦਰ ਕੌਰ ਨੇ ਯੂ.ਐਨ.ਓ. 'ਚ ਬੋਲਦਿਆਂ ਇਸ 'ਸੱਚ' ਦਾ ਥੋਥ ਨੰਗਾ ਕੀਤਾ ਹੈ ਤੇ ਉਸ ਨੂੰ ਸਰਕਾਰੀ ਕਰੋਪੀ ਦਾ ਸਾਹਮਣਾ ਵੀ ਕਰਨਾ ਪਿਆ।) ਪੰਜਾਬੀ ਨਾਵਲ ਦੇ ਮੋਢੀ ਨਾਵਲਕਾਰ ਪ੍ਰੋ. ਨਾਨਕ ਸਿੰਘ

ਨੇ ਵੀ ਆਪਣੇ ਨਾਵਲ 'ਚਿੱਟਾ ਲਹੂ' ਵਿਚ ਗੁਰਦੁਆਰਿਆਂ ਅੰਦਰ ਆਏ ਨਿਘਾਰ ਦੀ ਗੱਲ ਕੀਤੀ ਹੈ ਪਰ ਉਸ ਦੇ ਨਾਵਲਾਂ ਵਿਚ ਪਾਲਾ ਸਿੰਘ ਵਰਗੇ ਖਲਨਾਇਕ ਹਨ, ਉਥੇ 'ਗਿਆਨੀ ਜੀ' 'ਵਰਿਆਮ ਸਿੰਘ' ਤੇ 'ਬਰਨ ਸਿੰਘ' ਵਰਗੇ ਦੇਵਤੇ ਹੀਰੋ ਵੀ ਹਨ।

ਭਾਵੇਂ ਇਹ ਵੀ ਸੱਚ ਹੈ ਕਿ ਸਿੱਖ ਸਮਾਜ ਵਿਚ ਨਿਘਾਰ ਆਇਆ ਹੈ। ਸਿੱਖ ਸਮਾਜ ਅਤੇ ਸਿੱਖ ਸਿਧਾਂਤਾਂ ਵਿਚ ਵੱਡਾ ਪਾੜਾ ਪੈਦਾ ਹੋ ਚੁੱਕਿਆ ਹੈ, ਪਰ ਕੋਈ ਵੀ ਭਾਈਚਾਰਾ 'ਚੌਵੀ ਕੈਰਟ' ਸ਼ੁੱਧ ਆਦਰਸ਼ਵਾਦੀ ਅਮਲ ਵਿਚ ਨਹੀਂ ਹੋ ਸਕਦਾ। ਕੈਨੇਡਾ, ਅਮਰੀਕਾ ਤੇ ਯੂਰਪੀਅਨ ਸੁਸਾਇਟੀ ਵਿਚ ਪਿਓਆਂ ਦੇ ਧੀਆਂ ਨਾਲ, ਮਾਵਾਂ ਦੇ ਪੁੱਤਾਂ ਨਾਲ, ਭੈਣਾਂ ਦੇ ਭਰਾਵਾਂ ਨਾਲ ਵੀ ਜਿਨਸੀ ਸਬੰਧ ਸੁਣਦੇ ਹਾਂ, ਹੋਰ ਵਿਭਚਾਰ ਦੀਆਂ ਵਥੇਰੀਆਂ ਘਟਨਾਵਾਂ, ਵਾਪਰਦੀਆਂ, ਕੀ ਇਸ ਆਧਾਰ 'ਤੇ ਇਨ੍ਹਾਂ ਸਮਾਜ ਨੂੰ ਬਿਲਕੁਲ ਹੀ ਨਿਘਰੇ ਕਰਾਰ ਦਿੱਤਾ ਜਾ ਸਕਦਾ ਹੈ ? ਪਰ ਇਕਬਾਲ ਸਿੱਖ ਭਾਈਚਾਰੇ ਲਈ ਇਹੋ ਕੁਝ ਕਰਦਾ ਹੈ। ਕਹਿੰਦੇ ਹਨ ਕਈ ਵਾਰ ਇਤਿਹਾਸ ਦੇ ਸੱਚ ਨਾਲੋਂ ਗਲਪ ਦਾ ਸੱਚ ਵੱਧ ਸ਼ਕਤੀਸ਼ਾਲੀ ਹੁੰਦਾ ਹੈ, ਇਕਬਾਲ ਇਹੋ ਸੱਚ ਸਥਾਪਤ ਕਰਦਾ ਹੈ।

ਇਕਬਾਲ ਆਪਣੇ ਨਾਵਲ ਦੇ ਲਿਖੇ ਗਏ ਦੋ ਮੁਖਬੰਧਾਂ ਵਿਚ ਇਹ ਸਵਾਲ ਉਠਾਉਂਦਾ ਹੈ ਕਿ ਪੰਜਾਬ ਵਿਚ ਹਿੰਦੂਆਂ ਤੇ ਕਸ਼ਮੀਰ ਵਿਚ ਬ੍ਰਾਹਮਣਾਂ ਨੂੰ ਇਨਸਾਫ ਨਹੀਂ ਮਿਲਿਆ। ਅਸੀਂ ਇਕਬਾਲ ਨੂੰ ਪੁਛਣਾ ਚਾਹੁੰਦੇ ਹਾਂ ਕਿ ਕੀ ਅਸਲ ਸਵਾਲ ਇਹੀ ਹੈ ਪੰਜਾਬ ਤੇ ਕਸ਼ਮੀਰ ਬਾਰੇ ਜਾਂ ਅਸਲ ਵਿਚ ਇਸ ਤੋਂ ਉਲਟ ਹੈ? ਪੰਜਾਬ ਵਿਚ ਦਰਬਾਰ ਸਾਹਿਬ ਢਾਹ ਦਿੱਤਾ, ਹਜ਼ਾਰਾਂ ਸ਼ਰਧਾਲੂ ਮਾਰੇ ਗਏ, ਬਾਅਦ ਵਿਚ ਹਜ਼ਾਰਾਂ ਮੁੰਡੇ ਮਾਰੇ ਗਏ, ਕਿੰਨੇ ਸਾਰੇ ਹਾਲਾਂ ਵੀ ਜੋਧਪੁਰ ਤੇ ਨਾਭਾ ਦੀਆਂ ਜੇਲ੍ਹਾਂ ਵਿਚ ਰੁਲ ਰਹੇ ਹਨ, ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਨੂੰ ਫਾਂਸੀ ਦੀ ਸਜ਼ਾ ਹੋ ਚੁੱਕੀ ਹੈ, ਦੂਜੇ ਪਾਸੇ ਪੰਜਾਬ ਦੀ ਜਿੰਦਗੀ ਦਾ ਇਕੋ ਇਕ ਸਰੋਤ ਪਾਣੀ ਅੱਧੀ ਸਦੀ ਪਹਿਲਾਂ ਖੋਹ ਲਿਆ। ਕੇਂਦਰ ਹਰ ਸਾਲ ਪੰਜਾਬ ਸਰਕਾਰ ਨੂੰ ਮਜਬੂਰ ਕਰਦਾ ਹੈ ਕਿ ਹੋਰ ਅੰਨ (ਖਾਸ ਕਰਕੇ ਚੌਲ) ਪੈਦਾ ਕਰੋ ਜਿਸ ਕਰਕੇ ਪੰਜਾਬ ਦੀ ਜਮੀਨ ਅਤੇ ਜਮੀਨਾਂ ਦੇ ਮਾਲਕ ਕੀੜੇਮਾਰ ਦਵਾਈਆਂ ਅਤੇ ਖਾਦਾਂ ਦੇ ਕੂੜੇਦਾਨ ਬਣਕੇ ਰਹਿ ਗਏ ਨੇ। ਹੁਣ ਇਸਤੋਂ ਵੱਧ ਕਿਹੜੇ ਸਬੂਤ ਦਿੱਤੇ ਜਾ ਸਕਦੇ ਹਨ ਕਿ ਇਕਬਾਲ ਨੂੰ ਲੱਗੇ ਕਿ ਪੰਜਾਬ ਵਿਚ ਧੱਕਾ ਹਿੰਦੂਆਂ ਨਾਲ ਨਹੀਂ ਬਲਕਿ ਸਿੱਖਾਂ ਨਾਲ ਹੋਇਆ ਹੈ। ਜਿਥੋਂ ਤਕ ਕਸ਼ਮੀਰੀ ਬ੍ਰਾਹਮਣਾਂ ਦੀ ਗੱਲ ਹੈ, ਕਸ਼ਮੀਰ ਵਿਚ ਪਿਛਲੇ ਛੇ ਦਹਾਕਿਆਂ ਤੋਂ (ਅਰੁੰਧਤੀ ਰਾਏ ਅਨੁਸਾਰ ਦੁਨੀਆਂ ਵਿਚ ਸਭ ਤੋਂ ਵੱਧ, ਲਗਭਗ 8 ਲੱਖ) ਫੌਜ ਲੱਗੀ ਹੋਈ ਹੈ, ਹਜ਼ਾਰਾਂ ਮੁਸਲਮਾਨ ਮਾਰੇ ਜਾ ਚੁੱਕੇ ਹਨ। ਰੋਜ਼ਾਨਾ ਦਰਜਣਾਂ ਨੌਜਵਾਨਾਂ ਦਾ ਸ਼ਿਕਾਰ ਖੇਡਿਆ ਜਾ ਰਿਹਾ, ਸੈਂਕੜੇ ਔਰਤਾਂ ਨਾਲ ਬਲਾਤਕਾਰ ਹੋ ਚੁੱਕੇ ਹਨ (ਸੋਪੀਆ ਕਾਂਡ ਇਸਦੀ ਤਾਜ਼ਾ ਮਿਸਾਲ ਹੈ) ਫਿਰ ਵੀ ਇਕਬਾਲ ਅਨੁਸਾਰ ਸਿਰਫ ਕਸ਼ਮੀਰੀ ਪੰਡਤਾਂ ਨੂੰ ਹੀ ਇਨਸਾਫ ਚਾਹੀਦਾ ਹੈ, ਮੁਸਲਮਾਨਾਂ ਨੂੰ ਕਿਉਂ ਨਹੀਂ? ਇਕਬਾਲ ਦਿੱਲੀ (ਸਿਰਫ ਦਿੱਲੀ ?) ਵਿਚ ਸਿੱਖਾਂ ਤੇ ਗੁਜਰਾਤ ਵਿਚ (ਸਿਰਫ ਗੁਜਰਾਤ ?) ਮੁਸਲਮਾਨਾਂ ਨੂੰ ਇਨਸਾਫ ਨਾ ਮਿਲਣ ਦੀ ਗੱਲ ਵੀ ਕਰਦਾ ਹੈ ਪਰ ਇਹ ਗੱਲ ਨਹੀਂ ਕਰਦਾ ਕਿ ਇਨ੍ਹਾਂ ਥਾਵਾਂ 'ਤੇ ਦੋਸ਼ੀ ਸਬੂਤਾਂ ਦੀ ਘਾਟ ਕਾਰਨ ਬਰੀ ਨਹੀਂ ਕੀਤੇ ਗਏ (ਜਿਵੇਂ ਕਨੇਡਾ ਵਿਚ ਹੋਇਆ ਹੈ) ਬਲਕਿ ਸਰਕਾਰ ਤੇ ਜੱਜਾਂ ਦੀ ਮਰਜ਼ੀ ਨਾਲ ਬਰੀ ਕੀਤੇ ਗਏ ਹਨ ਕਿਉਂਕਿ ਭਾਰਤੀ ਜੁਡੀਸ਼ਰੀ ਦਾ ਵੀ ਫਿਰਕੂਕਰਨ ਹੋ ਚੁੱਕਾ ਹੈ। ਜੇ ਇਕਬਾਲ ਨੂੰ ਸਿੱਖਾਂ ਦੀ ਗੱਲ ਦਾ ਯਕੀਨ ਨਹੀਂ ਤਾਂ ਉਸ ਨੇ ਪ੍ਰਸਿੱਧ ਵਿਦਵਾਨ ਏ.ਜੀ. ਨੂਰਾਨੀ ਨੇ 1984 ਵਿਚ 'ਇਕਨਾਮਿਕ ਐਂਡ ਪੁਲੀਟੀਕਲ ਵੀਕਲੀ' ਵਿਚ ਸਿੱਖਾਂ ਸੰਬੰਧੀ ਸੁਪਰੀਮ ਕੋਰਟ ਦੇ ਪੱਖਪਾਤ ਬਾਰੇ ਦਿੱਤੇ ਸਬੂਤ ਵੇਖਣੇ ਚਾਹੀਦੇ ਹਨ। ਤਹਿਲਕਾ ਵਾਲਿਆਂ ਦੀਆਂ ਗੁਜਰਾਤ ਕਤਲੇਆਮ ਦੇ ਦੋਸ਼ੀਆਂ ਦੇ ਇਕਬਾਲੀਆ ਬਿਆਨਾਂ ਦੀਆਂ ਬਣਾਈਆਂ ਫਿਲਮਾਂ ਵੀ ਵੇਖਣੀਆਂ ਚਾਹੀਦੀਆਂ ਹਨ ਜਿਨਾਂ ਵਿਚ ਬਹੁਤ ਕੁਝ ਸੱਚ ਕਿਹਾ ਗਿਆ ਹੈ। ਇਕਬਾਲ ਭਾਰਤੀ ਜੁਡੀਸ਼ਰੀ ਸਿਸਟਮ ਤੇ ਕੈਨੇਡਾ ਦੇ ਜੁਡੀਸ਼ਰੀ ਸਿਸਟਮ ਨੂੰ ਇਕੋ ਤੱਕੜੀ ਤੋਲਦਾ ਹੈ। ਕੀ ਇਹ ਤੋਲਿਆ ਜਾ ਸਕਦਾ ਹੈ? ਬਿਲਕੁਲ ਨਹੀਂ। ਇਥੇ ਤਾਂ ਅਜਿਹਾ ਵੀ ਵਾਪਰਦਾ ਹੈ ਕਿ ਇਕ ਕਚਿਹਰੀ ਸਾਰੇ ਵਕੀਲ ਨਾ ਸਿਰਫ ਮੁਸਲਮਾਨ ਮੁਲਜ਼ਮ ਦੇ ਵਕੀਲ ਬਣਨ ਤੋਂ ਇਨਕਾਰ ਕਰਦੇ ਹਨ ਸਗੋਂ ਗੁੰਡਿਆਂ ਵਾਂਗ ਪੁਲਸ ਦੀ ਹਿਰਾਸਤ ਵਿਚ ਅਤੇ ਅਦਾਲਤ ਦੀ ਹੱਦ ਅੰਦਰ ਹੀ ਸ਼ੱਕ ਵਿਚ ਫੜੇ ਮੁਸਲਮਾਨਾਂ ਤੇ ਹਮਲਾ ਕਰ ਦਿੰਦੇ ਹਨ। ਭਾਰਤੀ ਅਦਾਲਤਾਂ ਲਈ ਪੁਲਸ ਵੱਲੋਂ 'ਅੱਤਵਾਦੀ' ਕਿਹਾ ਗਿਆ ਹਰ ਸਿੱਖ ਜਾਂ ਮੁਸਲਮਾਨ 'ਅੱਤਵਾਦੀ' ਹੈ। ਭਾਰਤ ਵਿਚ ਅਦਾਲਤਾਂ ਦਾ ਜਿਥੇ ਫਿਰਕੂਕਰਨ ਹੋ ਚੁੱਕਾ ਹੈ ਉਥੇ ਇਹ ਵਿਕਾਊ ਵੀ ਹੈ ਤੇ ਇਸਨੂੰ ਸਟੇਟ ਵੀ ਅਪਰੇਟ ਕਰਦੀ ਹੈ। ਕੀ ਕੈਨੇਡਾ ਦੀ ਜੁਡੀਸ਼ਰੀ ਵੀ ਇਸ ਹੱਦ ਤੱਕ ਫਿਰਕੂ, ਵਿਕਾਊ ਤੇ ਸਟੇਟ ਅਪਰੇਟਿਡ ਹੈ? ਇਕਬਾਲ ਲਈ ਹੈ ਕਿਉਂਕਿ ਉਸਨੇ ਭਾਰਤ ਵਾਂਗ ਨਿਰਦੋਸ਼ ਸਿੱਖਾਂ ਨੂੰ ਫਾਹੇ ਕਿਉਂ ਨਹੀਂ ਟੰਗਿਆ।

ਹੁਣ ਗੱਲ ਕਰਦੇ ਹਾਂ ਕਾਮਾਗਾਟਾ ਮਾਰੂ ਜਹਾਜ਼ ਦੀ। ਇਕਬਾਲ ਰਾਮੂਵਾਲੀਆ ਦਾ ਮਿੱਤਰ ਮਰਹੂਮ ਕਵੀ ਪਾਸ਼ ਨੇ 5-6-1981 ਨੂੰ ਆਪਣੇ ਮਿੱਤਰ ਜਸਵੰਤ ਖਟਕੜ ਨੂੰ ਲਿਖੀ ਇਕ ਚਿੱਠੀ ਵਿਚ ਲਿਖਿਆ ਸੀ ਕਿ "ਗੁਰਦਿੱਤ ਸਿਹੁੰ ਵਿਚਲਾ ਵਪਾਰੀ ਖਾਹ-ਮਖਾਹ ਦੇਸ਼ ਭਗਤੀ ਦਾ ਚੋਲਾ ਪਾਈ ਫਿਰਦਾ ਸੀ।" ਕੀ ਇਕਬਾਲ ਇਸ ਗੱਲ ਨਾਲ ਸਹਿਮਤ ਹੈ? ਇਕਬਾਲ ਅਤੇ ਹੋਰ ਖੱਬੇ ਪੱਖੀ ਵਿਦਵਾਨ ਗਦਰੀ ਬਾਬਿਆਂ, ਬੱਬਰ ਅਕਾਲੀਆਂ ਤੇ ਕਾਮਾਗਾਟਾ ਮਾਰੂ ਨਾਲ ਇਕ ਬਹੁਤ ਵੱਡੀ ਸਾਜਿਸ਼ ਕਰ ਰਹੇ ਹਨ। ਇਹ ਇਨ੍ਹਾਂ ਬਾਬਿਆਂ ਦੀ ਸਿੱਖ ਪਛਾਣ ਖਤਮ ਕਰਕੇ ਇਨ੍ਹਾਂ ਦੀ ਪੰਜਾਬੀ ਪਛਾਣ ਬਣਾਉਣਾ ਚਾਹੁੰਦੇ ਹਨ ਜੋ ਭਾਰਤੀ ਸਟੇਟ ਦੇ ਰਾਸ ਬੈਠਦੀ ਹੈ ਪਰ ਕਾਮਾਗਾਟਾਮਾਰੂ ਦੀ ਘਟਨਾ ਨੂੰ ਸਿੱਖ ਸਿਧਾਂਤਾਂ ਤੇ ਸਿੱਖ ਪ੍ਰਸੰਗ ਨਾਲੋਂ ਤੋੜਿਆ ਨਹੀਂ ਜਾ ਸਕਦਾ ਜਿਵੇਂ ਕਿ ਬਾਬਾ ਗੁਰਦਿੱਤ ਸਿੰਘ ਜੀ ਹੋਰਾਂ ਨੇ ਖੁਦ ਬਿਆਨ ਕੀਤਾ ਹੈ।

ਕਾਮਾਗਾਟਾ ਮਾਰੂ ਜਹਾਜ਼ ਚਲਾਉਣ ਲਈ ਜੋ ਇਸ਼ਤਿਹਾਰ ਕੱਢਿਆ ਗਿਆ ਸੀ, ਉਸ ਉਪਰ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ:

ਸਿਰੀਰਾਗੁ ਮਹਲਾ ੫

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥ ਰਹਾਉ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥

ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥

ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥

ਬਾਬਾ ਜੀ ਇਸ ਸਬੰਧੀ ਲਿਖਦੇ ਹਨ: "ਸਿੱਖ ਧਰਮ ਵਿਚ ਕੋਈ ਬਿਪਤਾ ਪਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲਿਆ ਜਾਂਦਾ ਹੈ, ਇਸ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਲੈਣ ਸਮੇਂ ਇਹ ਸ਼ਬਦ ਆਇਆ"। ਜਹਾਜ਼ ਤੋਰਨ ਸਬੰਧੀ ਉਨ੍ਹਾਂ (ਬਾਬਾ ਜੀ) ਦਾ ਕਹਿਣਾ ਹੈ:

"ਇਹ ਕੰਮ ਮੈਂ ਇਸ ਲਈ ਕੀਤਾ ਹੈ, ਕਿ ਜਦ ਮੈਂ ਜਨਵਰੀ 1914 ਵਿਚ ਹਾਂਗਕਾਂਗ ਆਇਆ ਤਾਂ ਬਹੁਤ ਸਾਰੇ ਮੁਸਾਫਰ ਵੈਨਕੂਵਰ ਨੂੰ ਜਾਣ ਵਾਲੇ ਗੁਰਦੁਆਰਾ ਸਾਹਿਬ ਵਿਚ ਚਿਰਾਂ ਤੋਂ ਬੈਠੇ ਸਨ, ਮੈਂ ਇਨ੍ਹਾਂ ਦੇ ਦੁਖ ਸਹਾਰ ਨਹੀਂ ਸੀ ਸਕਿਆ, ਉਹ ਵਿਚਾਰੇ ਕਈ ਸਾਲਾਂ ਤੋਂ ਹੱਥ ਤੇ ਹੱਥ ਧਰੀ ਬੈਠੇ ਸਨ ਤੇ ਆਪਣੇ ਪਲਿਓਂ ਖਾ ਰਹੇ ਸਨ, ਯਾਰੋ! ਏਹ ਕੇਡੀ ਜ਼ੁਲਮ ਦੀ ਗੱਲ ਹੈ, ਇਸ ਗੱਲ ਦਾ ਮੇਰੇ 'ਤੇ ਬੜਾ ਅਸਰ ਹੋਇਆ ਜਿਸਦਾ ਸਿੱਟਾ ਇਹ ਨਿਕਲਿਆ ਕਿ ਮੈਂ ਇਹ ਫੈਸਲਾ ਕਰ ਲਿਆ ਕਿ ਭਾਵੇਂ ਕੁਝ ਵੀ ਕਿਉਂ ਨਾ ਹੋਵੇ ਮੈਂ ਇਨ੍ਹਾਂ ਨੂੰ ਵੈਨਕੂਵਰ ਜ਼ਰੂਰ ਅਪੜਾਕੇ ਛੱਡਾਂਗਾ।" "ਮੈਨੂੰ ਇਸ ਕੰਮ ਵਿਚ ਕੋਈ ਵੀ ਖੁਦਗਰਜ਼ੀ ਨਹੀਂ ਸੀ ਤੇ ਮੁਸਾਫਰਾਂ ਨੂੰ ਦੁਖੀ ਦੇਖਕੇ ਉਨ੍ਹਾਂ ਦੀ ਮਦਦ ਕਰਨੀ ਇਹ ਮੇਰਾ ਧਰਮ ਸੀ।"

ਕਾਮਾਗਾਟਾ ਮਾਰੂ ਜਹਾਜ਼ ਕਿਨਾਰੇ ਕਿਉਂ ਨਹੀਂ ਲੱਗ ਸਕਿਆ? ਇਸ ਦੇ ਬਹੁਤ ਸਾਰੇ ਕਾਰਨਾਂ 'ਚੋਂ ਇਕ ਕਾਰਨ ਇਹ ਵੀ ਹੈ ਕਿ ਇਮੀਗ੍ਰੇਸ਼ਨ ਦਾ ਇੰਸਪੈਕਟਰ ਮਿ. ਹਾਪਕਿਨਸਨ, ਸ. ਗੁਰਦਿੱਤ ਸਿੰਘ ਕੋਲੋਂ ਦੋ ਹਜ਼ਾਰ ਪੌਂਡ ਦੀ ਰਿਸ਼ਵਤ ਮੰਗਦਾ ਸੀ ਤੇ ਨਾਲ ਹੀ ਇਹ ਸ਼ਰਤ ਰੱਖਦਾ ਸੀ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਹੁੰ ਖਾਵੇ ਕਿ ਉਹ ਇਸ ਰਿਸ਼ਵਤ ਦੀ ਤੀਜੇ ਬੰਦੇ ਕੋਲ ਭਾਫ ਵੀ ਨਹੀਂ ਕੱਢੇਗਾ! ਪਰ ਬਾਬਾ ਜੀ ਨੇ ਸਹੁੰ ਖਾਣ ਤੋਂ ਇਨਕਾਰ ਕਰ ਦਿੱਤਾ ਸੀ। ਜਿਸ ਬਾਰੇ ਉਹ ਖੁਦ ਲਿਖਦੇ ਹਨ।

"ਹੁਣ ਜਦੋਂ ਜਹਾਜ਼ ਦਾ ਕਪਤਾਨ, ਇੰਜੀਨੀਅਰ, ਅਫਸਰ ਤੇ ਖਲਾਸੀ ਆਦਿ ਸਾਰੇ ਹੀ ਕਿਨਾਰੇ ਜਾਂਦੇ ਆਉਂਦੇ ਹਨ ਅਤੇ ਨਾ ਮੈਂ ਤੇ ਨਾ ਮੇਰਾ ਕੋਈ ਆਦਮੀ ਜਾ ਸਕਦਾ ਹੈ ਅਤੇ ਸਾਨੂੰ ਜਹਾਜ਼ ਵਿਚ ਰਾਸ਼ਨ ਪਾਣੀ ਆਦਿ ਚੀਜ਼ਾਂ ਜਿਨ੍ਹਾਂ ਦੀ ਸਾਨੂੰ ਬੜੀ ਲੋੜ ਹੈ ਲੈਣ ਜਾਣ ਵਾਸਤੇ ਇਜਾਜ਼ਤ ਨਹੀਂ ਅਤੇ ਜਦੋਂ ਇਸ ਦਾ ਕਾਰਨ ਇਮੀਗ੍ਰੇਸ਼ਨ ਮਹਿਕਮੇ ਦੇ ਅਫਸਰਾਂ ਨੂੰ ਪੁੱਛਿਆ ਤਾਂ ਬਹੁਤ ਸਾਰੇ ਉਤਰ ਪ੍ਰਸ਼ਨਾਂ ਦੇ ਮਗਰੋਂ ਇਮੀਗ੍ਰੇਸ਼ਨ ਮਹਿਕਮੇ ਦਾ ਇੰਸਪੈਕਟਰ ਮਿਸਟਰ ਹਾਪਕਿਨਸਨ ਮੈਨੂੰ ਜਹਾਜ਼ ਦੀ ਉਪਰਲੀ ਛੱਤ 'ਤੇ ਲੈ ਗਿਆ, ਅਤੇ ਪ੍ਰਾਈਵੇਟ ਗੱਲਬਾਤ ਸ਼ੁਰੂ ਹੋਈ ਜੋ ਕਿ ਉਹ ਇਕ ਦੋ ਮੁਸਾਫਰਾਂ ਦੇ ਰਾਹੀਂ ਪਹਿਲਾਂ ਕਹਿਣਾ ਚਾਹੁੰਦਾ ਸੀ।

ਹੁਣ ਉਸਨੇ ਮੇਰੇ ਨਾਲ ਖੁੱਲ੍ਹੀ ਗੱਲਬਾਤ ਸ਼ੁਰੂ ਕੀਤੀ ਅਤੇ ਆਖਿਆ ਕਿ ਸਰਕਾਰ ਕੈਨੇਡਾ ਕਾਨੂੰਨ ਦੀ ਕੁਝ ਪ੍ਰਵਾਹ ਨਹੀਂ ਕਰਦੀ ਅਤੇ ਨਾ ਕਰੇਗੀ ਅਤੇ ਮੈਂ ਹਿੰਦੁਸਤਾਨੀਆਂ ਦਾ ਚੰਗੀ ਤਰ੍ਹਾਂ ਵਾਕਫ ਹਾਂ ਅਤੇ ਸਰਕਾਰ ਹਿੰਦ ਨੇ ਮੈਨੂੰ ਏਸੇ ਵਾਸਤੇ ਹੀ ਏਥੇ ਛਡਿਆ ਹੋਇਆ ਹੈ ਕਿ ਮੈਂ ਇਮੀਗ੍ਰੇਸ਼ਨ ਮਹਿਕਮੇ ਨੂੰ ਹਿੰਦੁਸਤਾਨੀਆਂ ਦੇ ਰੀਤ ਰਿਵਾਜ਼ ਦੱਸਦਾ ਰਹਾਂ ਅਤੇ ਮੈਨੂੰ ਇਮੀਗ੍ਰੇਸ਼ਨ ਮਹਿਕਮੇ ਦੇ ਏਜੰਟ ਮਿਸਟਰ ਰੀਡ ਨੇ ਤੇਰੇ ਪਾਸ ਘੱਲਿਆ ਹੈ ਕਿ ਮੈਂ ਤੈਨੂੰ ਸਮਝਾਂਵਾ ਕਿ ਤੂੰ ਸ਼ਰੀਫ ਆਦਮੀ ਮਾਲੂਮ ਹੁੰਦਾ ਹੈ, ਇਸ ਲਈ ਸਾਡੇ ਨਾਲ ਸੁਲਾਹ-ਸਫਾਈ ਕਰਕੇ ਤੂੰ ਕਾਮਯਾਬ ਹੋ ਸਕਦਾ ਹੈਂ, ਨਹੀਂ ਤਾਂ ਏਥੇ ਤੇਰੀਆਂ ਕਾਨੂੰਨ ਦਾਨੀਆਂ ਕਿਸੇ ਕੰਮ ਨਹੀਂ ਆਉਣਗੀਆਂ। ਇਸ ਗੱਲ ਵਿਚ ਉਸ ਦੀ ਸਾਰੀ ਗੱਲਬਾਤ ਦੱਸਣ ਦੀ ਲੋੜ ਨਹੀਂ, ਪ੍ਰੰਤੂ ਇਤਨਾ ਦੱਸਣਾ ਹੀ ਜ਼ਰੂਰੀ ਹੈ ਕਿ ਮੇਰਾ ਤੇ ਮਿਸਟਰ ਹਾਪਕਿਨਸਨ ਦਾ ਅਖੀਰੀ ਫੈਸਲਾ 2000 ਪੌਂਡ ਰਿਸ਼ਵਤ ਦੇ ਕੇ ਮੇਰਾ ਕਾਮਯਾਬ ਹੋਣਾ ਮਨਜ਼ੂਰ ਹੋ ਗਿਆ, ਸ਼ਰਤ ਇਹ ਹੋ ਗਈ ਕਿ 2000 'ਚੋਂ ਇਕ ਹਜ਼ਾਰ ਪੌਂਡ ਉਸਨੂੰ ਪਹਿਲਾਂ ਦੇਣਾ ਜੋ ਮੇਰੇ ਪਾਸ ਤਿਆਰ ਸੀ ਅਤੇ ਇਕ ਹਜ਼ਾਰ ਪੌਂਡ ਜਿਸ ਵੇਲੇ ਸਾਰੇ ਆਦਮੀ ਉਤਰ ਜਾਣ ਉਸ ਵੇਲੇ ਦੇਣਾ ਕੀਤਾ। ਬਦਕਿਸਮਤੀ ਨਾਲ ਇਹ ਸੌਦਾ ਪੱਕਾ ਹੋ ਕੇ ਭੀ ਇਸ ਵਜ੍ਹਾ ਨਾਲ ਟੁੱਟ ਗਿਆ ਕਿ ਮਿਸਟਰ ਹਾਪਕਿਨਸਨ ਨੇ ਮੈਨੂੰ ਕਿਹਾ ਕਿ "ਤੈਨੂੰ ਵੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਕਸਮ ਖਾਣੀ ਪਵੇਗੀ ਕਿ ਮੈਂ ਇਸ ਰਕਮ ਦਾ ਕਿਸੇ ਪਾਸ ਜ਼ਿਕਰ ਨਹੀਂ ਕਰਾਂਗਾ।" ਮੈਂ ਇਸ ਗੱਲ ਦਾ ਜਵਾਬ ਦਿੱਤਾ ਕਿ ਅੱਜ ਤਕ ਮੈਂ ਆਪਣੇ ਇਸ਼ਟ ਦੇਵ ਦੇ ਹਜ਼ੂਰ ਖਲੋਕੇ ਕਦੇ ਕਸਮ ਨਹੀਂ ਖਾਧੀ ਅਤੇ ਇਹ 2000 ਪੌਂਡ ਦਾ ਮਾਮਲਾ ਹੈ, ਜਿਹੜਾ ਸ੍ਰੀ ਗੁਰੂ ਨਾਨਕ ਨੈਵੀਗੇਸ਼ਨ ਕੰਪਨੀ ਦੇ ਖਜ਼ਾਨੇ ਵਿਚੋਂ ਨਿਕਲਣਾ ਹੈ, ਜਿਸਨੂੰ ਮੈਂ ਕਿਸੇ ਤਰ੍ਹਾਂ ਵੀ ਕੌਮ ਪਾਸੋਂ ਗੁੱਝਾ ਨਹੀਂ ਰੱਖ ਸਕਦਾ ਹਾਂ। ਇਸ ਗੱਲ ਤੋਂ ਮਿਸਟਰ ਹਾਪਕਿਨਸਨ ਗੁੱਸੇ ਵਿਚ ਆ ਗਿਆ ਅਤੇ ਇਹ ਕਹਿੰਦਾ ਹੋਇਆ ਚਲਿਆ ਗਿਆ ਕਿ "ਆਈ ਵਿਲ ਸੀ ਯੂ।" ਮੈਂ ਤੈਨੂੰ ਦੇਖਾਂਗਾ, ਉਹ ਗੱਲ ਆਖਰ ਸਾਡੇ ਵਾਸਤੇ ਮੁਸੀਬਤ ਦਾ ਸਬੱਬ ਬਣ ਗਈ...।

ਭਾਵੇਂ ਬਾਬਾ ਗੁਰਦਿੱਤ ਸਿੰਘ ਨੇ ਹਾਪਕਿਨਸਨ ਨਾਲ ਰਿਸ਼ਵਤ ਦੀ ਗੱਲ ਤੋਰਨੀ ਆਪਣੀ ਭੁੱਲ ਮੰਨੀ ਹੈ, ਪਰ ਉਥੋਂ ਬਚਾਉਣ ਲਈ ਵੀ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ੁਕਰਾਨਾ ਕਰਦਾ ਹੈ:

"ਪਰ ਮਨੁੱਖ ਭੁੱਲ ਜਾਂਦਾ ਹੈ ਵਾਹਿਗੁਰੂ ਨਹੀਂ ਭੁਲਦਾ ਤੇ ਵਾਹਿਗੁਰੂ ਭਰੋਸਾ ਰੱਖਣ ਵਾਲੇ ਬਚਾ ਲੈਂਦਾ ਹੈ, ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜਹਾਜ਼ ਦੇ ਵਿਚ ਹੋਣ ਦਾ ਹੋਰ ਲਾਭਾਂ ਤੋਂ ਬਿਨਾਂ ਮੈਨੂੰ ਇਹ ਇਕ ਭਾਰੀ ਲਾਭ ਭੀ ਹੋਇਆ ਕਿ ਮਿ. ਹਾਪਕਿਨਸਨ ਦੀ ਇੱਛਾ ਮੁਜਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਮੈਂ ਕਸਮ ਨਾ ਖਾ ਸਕਿਆ, ਜਿਸ ਕਰਕੇ ਮੈਂ ਉਸ ਭੁੱਲ ਤੋਂ ਬਚ ਗਿਆ, ਜਿਹੜੀ ਰਿਸ਼ਵਤ ਦੇਣ ਦੀ ਕਰਨ ਲੱਗਾ ਸਾਂ।"

ਜਦ ਕਲਕੱਤੇ ਆ ਕੇ ਜਹਾਜ਼ ਬਜਬਜ ਘਾਟ 'ਤੇ ਲੱਗਿਆ ਉਥੇ ਵਰ੍ਹਦੀਆਂ ਗੋਲੀਆਂ ਅਤੇ ਮਚੀ ਭਗਦੜ ਵਿਚ ਬਾਬਾ ਜੀ ਅਤੇ ਹੋਰ ਸਿੱਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬੀੜ ਨੂੰ ਇਕ ਪਲ ਲਈ ਵੀ ਨਹੀਂ ਵਿਸਾਰਿਆ ਸੀ। ਇਸ ਸਬੰਧੀ ਬਾਬਾ ਜੀ ਦੱਸਦੇ ਹਨ।

"ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਛੇ ਮਹੀਨੇ ਤੋਂ ਸਾਡੇ ਜਹਾਜ਼ ਵਿਚ ਹਨ ਜਿਨ੍ਹਾਂ ਨੂੰ ਸਿੱਖ ਦਸਾਂ ਪਾਤਸ਼ਾਹੀਆਂ ਦਾ ਸਰੂਪ ਆਪਣਾ ਇਸ਼ਟ ਗੁਰੂ ਮੰਨਦੇ ਹਨ ਏਸ ਸ੍ਰੀ ਗੁਰੂ ਨਾਨਕ ਜਹਾਜ਼ ਦੇ ਮਾਲਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਇਸ ਲਈ ਜਹਾਜ਼ ਦੇ ਏਜੰਟ ਮਿਸਟਰ ਸਾਦੋ ਕੋਲੋਂ ਅਸਾਂ ਜਹਾਜ਼ ਕਾਮਾਗਾਟਾਮਾਰੂ ਸ੍ਰੀ ਗੁਰੂ ਨਾਨਕ ਨੈਵੀਗੇਸ਼ਨ ਕੰਪਨੀ ਲਈ ਅੱਸੀ ਹਜ਼ਾਰ ਡਾਲਰ ਤੋਂ ਖਰੀਦ ਲਿਆ ਹੋਇਆ ਹੈ ਤੇ ਮਿਸਟਰ ਸਾਦੋ ਦੇ ਹੱਥਾਂ ਦੀ ਚਿੱਠੀ ਮੇਰੇ ਦਫਤਰ ਵਿਚ ਹੈ। ਜਿਸ ਦੇ ਮੁਤਾਬਕ ਅਸੀਂ ਕਲਕੱਤੇ ਵਿਚ ਅੱਠ ਦਿਨ ਦੇ ਅੰਦਰ ਪੈਸੇ ਦਾ ਬੰਦੋਬਸਤ ਕਰਕੇ ਜਹਾਜ਼ ਦੇ ਏਜੰਟ ਨੂੰ ਜੋ ਕਲਕੱਤੇ ਵਿਚ ਹੈ ਰੁਪਿਆ ਤਾਰਕੇ ਜਹਾਜ਼ ਖਰੀਦੇ ਦੀ ਰਜਿਸਟਰੀ ਜੋ ਕਰੌਣੀ ਹੈ।"

ਜਦ ਬਜਬਜ ਘਾਟ ਤੇ ਮੁਸਾਫਰਾਂ ਉਪਰ ਗੋਲੀ ਚੱਲੀ ਤਾਂ ਉਸ ਵਕਤ ਰਹਿਰਾਸ ਦਾ ਪਾਠ ਹੋਣ ਤੋਂ ਬਾਅਦ ਮੁਸਾਫਰ ਅਰਦਾਸ ਵਿਚ ਖੜ੍ਹੇ ਸਨ। ਉਸ ਵਕਤ ਪੁਲਿਸ ਅਧਿਕਾਰੀ ਮਿ: ਈਸਟਵੁਡ ਨੇ ਸ. ਗੁਰਦਿੱਤ ਸਿੰਘ ਨੂੰ ਆਵਾਜ਼ ਮਾਰਕੇ ਆਪਣੇ ਕੋਲ ਬੁਲਾਇਆ ਸੀ ਤੇ ਬਾਬਾ ਜੀ ਨੇ 'ਠਹਿਰੋ' ਕਹਿਕੇ ਅਰਦਾਸ ਪੂਰੀ ਹੋਣ ਦੀ ਉਡੀਕ ਕੀਤੀ ਸੀ। ਉਹ ਅਰਦਾਸ ਨੂੰ ਭੰਗ ਨਹੀਂ ਕਰਨਾ ਚਾਹੁੰਦੇ ਸਨ। ਪਰ ਮਿ: ਈਸਟਵੁਡ ਨੇ ਇਸ ਨੂੰ ਆਪਣੇ ਹੁਕਮ ਦੀ ਉਲੰਘਣਾ ਸਮਝਿਆ ਸੀ ਤੇ ਉਹ ਲਾਠੀਆਂ ਚਲਾਉਂਦਾ ਹੋਇਆ ਸ. ਗੁਰਦਿੱਤ ਸਿੰਘ ਨੂੰ ਅਰਦਾਸ ਤੋਂ ਧੂਣ ਲਈ ਅੱਗੇ ਵਧਿਆ ਸੀ। ਜਦ ਕਿਸੇ ਮੁਸਾਫਰ ਨੇ ਉਸਦੀ ਲਾਠੀ ਖੋਹ ਲਈ ਤੇ ਸਿਪਾਹੀਆਂ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ।

ਬਾਬਾ ਜੀ ਮੁਤਾਬਕ ਉਸ ਵਕਤ ਉਨ੍ਹਾਂ ਦਾ ਅੱਸੀ ਲੱਖ ਰੁਪਏ ਦਾ ਨਕਸਾਨ ਹੋਇਆ ਸੀ ਜੋ ਸਿੱਖ ਸਿਧਾਂਤਾਂ 'ਤੇ ਪਹਿਰਾ ਦੇਣ ਕਾਰਨ ਹੋਇਆ ਸੀ। ਜੇਕਰ ਉਹ ਇਕ ਵਪਾਰੀ ਹੀ ਹੁੰਦੇ ਤਾਂ ਵਪਾਰ ਵਧਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਝੂਠੀ ਸਹੁੰ ਖਾ ਲੈਂਦੇ ਤੇ ਅੰਗਰੇਜ਼ ਅਫਸਰ ਕੋਲ ਅਰਦਾਸ ਵਿਚਕਾਰੋਂ ਛੱਡਕੇ ਹਾਜ਼ਰ ਹੋ ਸਕਦੇ ਸਨ। ਉਨ੍ਹਾਂ ਨੇ ਪੁਲਿਸ ਵਲੋਂ ਲੱਖ ਸਵਾ ਲੱਖ ਰੁਪਏ ਨਕਦ ਲੁੱਟਣ ਦਾ ਵੀ ਉਨ੍ਹਾਂ ਨੇ ਭੋਰਾ ਮਲਾਲ ਨਹੀਂ ਕੀਤਾ ਸੀ। ਉਨ੍ਹਾਂ ਮੁਤਾਬਕ:

"ਮੇਰੇ ਪਿਛੇ ਦੱਸੇ ਅਨੁਸਾਰ ਅੱਸੀ ਲੱਖ ਰੁਪੈ ਦਾ ਨੁਕਸਾਨ ਸਰਕਾਰ ਵਲੋਂ ਜਾਣ ਬੁੱਝ ਕੇ ਕੀਤਾ ਗਿਆ ਹੈ, ਉਥੇ ਇਹ ਲਖ ਸਵਾ ਲੱਖ ਰੁਪਏ ਦਾ ਨੁਕਸਾਨ ਮੇਰੀਆਂ ਅੱਖਾਂ ਅੱਗੇ ਕੋਈ ਚੀਜ਼ ਮਲੂਮ ਨਹੀਂ ਹੁੰਦਾ ਪ੍ਰੰਤੂ ਫਿਰ ਵੀ ਸ੍ਰੀ ਗੁਰੂ ਨਾਨਕ ਨੈਵੀਗੇਸ਼ਨ ਕੰਪਨੀ (ਜਿਸ ਦੇ ਨਾਮ ਉਤੇ ਏਹ ਕੰਮ ਉਠਾਇਆ ਗਿਆ ਸੀ ਤੇ ਮੇਰੇ ਨਿਸਚੇ ਮੁਜਬ ਇਸ ਪਵਿੱਤਰ ਨਾਮ ਦੀ ਕੰਪਨੀ ਦੇ ਜਹਾਜ਼ ਦੁਨੀਆਂ ਭਰ ਚੱਲਣਗੇ) ਦਾ ਪੈਸਾ ਹੋਣ ਕਰਕੇ ਕੋਈ ਵੀ ਹਿੰਦੁਸਤਾਨੀ ਐਸਾ ਨਹੀਂ ਹੋਣਾ ਚਾਹੀਦਾ ਜਿਸ ਨੂੰ ਇਸ ਦਾ ਦਰਦ ਨਾ ਹੋਵੇ।"

ਇਸੇ ਘਾਟੇ ਦੇ ਬਾਵਜੂਦ ਵੀ ਬਾਬਾ ਜੀ ਦੀ ਵੱਡੀ ਇੱਛਾ ਇਹੋ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਨਾਮ 'ਤੇ ਦੁਨੀਆਂ ਵਿਚ ਜਹਾਜ਼ ਚੱਲਣੇ ਚਾਹੀਦੇ ਹਨ। ਕੀ ਉਨ੍ਹਾਂ ਦੀ ਇਹ ਇੱਛਾ ਹੁਣ ਪੂਰੀ ਹੋਣ ਦਾ ਵਕਤ ਨਹੀਂ ਆ ਗਿਆ? ਬਾਬਾ ਜੀ ਦਾ ਸਮੁੱਚਾ ਜੀਵਨ ਹੀ ਗੁਰਮਤਿ ਅਤੇ ਸਿੱਖ ਸਿਧਾਂਤਾਂ ਮੁਤਾਬਕ ਚਲਿਆ ਹੋਇਆ ਸੀ। ਸੱਤ ਅੱਠ ਸਾਲ ਰੂਪੋਸ਼ ਰਹਿਣ ਦੇ ਦੌਰਾਨ ਉਨ੍ਹਾਂ ਇਕ ਵਾਰ ਵੀ ਭੇਸ ਬਦਲਣ ਦਾ ਯਤਨ ਨਾ ਕੀਤਾ ਜਦਕਿ ਉਨ੍ਹਾਂ 'ਤੇ ਦਬਾਓ ਪੈਂਦਾ ਰਿਹਾ ਸੀ। ਜਦ ਉਨ੍ਹਾਂ ਨੇ ਮਹਾਤਮਾ ਗਾਂਧੀ ਦੇ ਕਹਿਣ 'ਤੇ ਆਤਮ ਸਮਰਪਣ ਵੀ ਕੀਤਾ ਤਾਂ ਉਹ ਵੀ ਨਨਕਾਣਾ ਸਾਹਿਬ ਦੇ ਗੁਰਦੁਆਰੇ ਵਿਚ ਕੀਤਾ। ਜਦ ਉਹ ਮੁਲਤਾਨ ਦੀ ਜੇਲ੍ਹ ਵਿਚੋਂ ਰਿਹਾਅ ਹੋ ਕੇ ਆਏ ਤਾਂ ਸਭ ਤੋਂ ਪਹਿਲਾਂ ਉਹ ਦਰਬਾਰ ਸਾਹਿਬ ਆਏ ਜਿਥੇ ਉਨ੍ਹਾਂ ਨੂੰ ਮੁੜ ਗ੍ਰਿਫਤਾਰ ਕਰ ਲਿਆ ਗਿਆ। ਉਹ ਆਪਣੇ 1914 ਵਿਚ ਵਿਛੜੇ ਪੰਜ ਸਾਲ ਦੇ ਪੁੱਤਰ ਨੂੰ ਥੋੜ੍ਹੇ ਸਮੇਂ ਲਈ ਮਿਲੇ ਸਨ ਤੇ ਮੁੜ ਪੰਜ ਸਾਲ ਲਈ ਜੇਲ੍ਹ ਵਿਚ ਭੇਜ ਦਿੱਤੇ ਗਏ ਸਨ। ਬਾਬਾ ਜੀ ਸਿੱਖ ਸਿਧਾਂਤਾਂ ਦੇ ਇੰਨੇ ਪੱਕੇ ਸਨ ਕਿ ਜਦ ਜਪਾਨ ਵਿਚ ਉਨ੍ਹਾਂ ਨੂੰ ਪ੍ਰਸਿੱਧ ਗਦਰੀ ਭਗਵਾਨ ਸਿੰਘ ਪ੍ਰੀਤਮ ਮਿਲਿਆ ਤਾਂ ਉਨ੍ਹਾਂ ਨੇ ਉਸ ਨਾਲ ਹੱਥ ਮਿਲਾਉਣ ਤੋਂ ਵੀ ਇਨਕਾਰ ਕਰ ਦਿੱਤਾ ਸੀ ਕਿਉਂਕਿ ਉਸਨੇ ਦਾੜ੍ਹੀ ਕੇਸ ਮੁੰਨੇ ਹੋਏ ਸਨ ਤੇ ਉਹ ਪਤਿਤ ਸਿੱਖ ਸੀ।

ਸੋ ਇਸ ਸਾਰੇ ਘਟਨਾਕ੍ਰਮ ਦੇ ਮੱਦੇਨਜ਼ਰ ਇਕਬਾਲ ਰਾਮੂਵਾਲੀਆ ਸਿੱਖ ਭਾਈਚਾਰੇ ਦੇ ਕਾਮਾਗਾਟਾ ਮਾਰੂ ਦੀ ਕਿਵੇਂ ਸਹੀ ਪ੍ਰਤੀਨਿਧਤਾ ਕਰ ਸਕਦਾ ਹੈ ਜਦ ਉਸ ਅੰਦਰਲਾ ਤਾਂ ਸਿੱਖ ਵਿਰੋਧੀ, ਤੁਅੱਸਬੀ ਨਫਰਤ ਨਾਲ ਭਰਿਆ ਪਿਆ ਹੈ। ਵੈਸੇ ਚਾਹੀਦਾ ਤਾਂ ਉਸ ਨੂੰ ਆਪ ਹੀ ਹੈ ਕਿ ਜਦ ਉਸ ਨੂੰ ਕੈਨੇਡਾ ਸਰਕਾਰ ਦੇ ਨਿਆਂ ਪ੍ਰਬੰਧ ਉਪਰ ਭਰੋਸਾ ਹੀ ਨਹੀਂ ਹੈ ਤਾਂ ਉਸ ਨੂੰ ਸਲਾਹਕਾਰ ਕਮੇਟੀ ਤੋਂ ਖੁਦ ਹੀ ਵੱਖ ਹੋ ਜਾਣਾ ਚਾਹੀਦਾ ਹੈ।-o-

ਗਦਰ ਲਹਿਰ ਦੀ ਗੱਲ ਕਰੀਏ ਤਾਂ ਇਸ ਦੀ ਸ਼ੁਰੂਆਤ ਵੇਲੇ ਬਾਬਾ ਭਕਨਾ, ਉਧਮ ਸਿੰਘ ਕਸੇਲ ਅਤੇ ਸਾਥੀ ਕੋਈ ਅਜਿਹਾ ਵਿਦਵਾਨ ਲੱਭਦੇ ਨਜ਼ਰ ਆਉਂਦੇ ਹਨ ਜਿਹੜਾ ਉਹਨਾਂ ਦਾ ਪ੍ਰਚਾਰ ਕਰ ਸਕੇ, ਕਿਵੇਂ ਲਾਲਾ ਹਰਦਿਆਲ ਲੱਭ ਜਾਂਦਾ ਹੈ ਤੇ ਉਹ ਕਿਵੇਂ ਦਾ ਪ੍ਰਚਾਰ ਕਰਦਾ ਹੈ, ਕਿਵੇਂ ਪਾਰਟੀ ਅਤੇ ਪਰਚੇ ਦਾ ਨਾਂ ਗਦਰ ਹੋ ਜਾਂਦਾ ਹੈ, ਕਿਵੇਂ ਆਰ. ਐਸ. ਐਸ. ਦੇ ਮਨਪਸੰਦ ਵਿਚਾਰਕ ਸਾਵਰਕਾਰ ਦੀ 1857 ਦੀ ਗਦਰ ਬਾਰੇ ਕਿਤਾਬ ਗਦਰ ਪਾਰਟੀ ਵੱਲੋਂ ਛਾਪੀ ਜਾਂਦੀ ਤੇ ਪੰਜਾਬ ਆ ਕੇ ਗਦਰ ਕਰਨ ਲਈ ਕਿਵੇਂ ਆਪਣੇ ਲਈ ਰਾਜਸੀ ਆਗੂ ਲਭਦੇ ਹਨ, ਜਿਹੜਾ ਜਾ ਕੇ ਬੰਗਾਲ ਤੋਂ ਰਾਸ ਬਿਹਾਰੀ ਬੋਸ ਦੇ ਰੂਪ ਵਿਚ ਲਭਦਾ ਹੈ। ਮੁੜ 30 ਸਾਲਾਂ ਬਾਅਦ ਅਜ਼ਾਦ ਹਿੰਦ ਫੌਜ ਨੂੰ, ਜਿਹੜੀ ਫਿਰ ਸਿੱਖ ਫੌਜ ਹੀ ਸੀ, ਸੁਭਾਸ਼ ਚੰਦਰ ਦੀ ਅਗਵਾਈ ਕਬੂਲਣੀ ਪੈਂਦੀ ਹੈ। ਸੁਭਾਸ਼ ਚੰਦਰ ਬੋਸ ਵੀ ਸਾਵਰਕਰ ਦੀ ਉਹੀ ਕਿਤਾਬ ਛਾਪਦਾ ਹੈ। ਪੰਜਾਬ ਵਿਚ ਅਜੋਕੇ ਮਾਰਕਸੀ ਖਿਆਲ ਦਾ ਰੂਹੇ ਰਵਾਂ ਭਗਤ ਸਿੰਘ ਵੀ 1928 ਵਿਚ ਸਾਵਰਕਰ ਦੀ ਉਹੀ ਕਿਤਾਬ ਛਾਪ ਕੇ ਇਨਕਲਾਬ ਦੀ ਸ਼ੁਰੂਆਤ ਕਰਦਾ ਹੈ। ਇਸ ਸਾਵਰਕਰ ਨੇ ਅੰਗਰੇਜ਼ਾਂ ਤੋਂ ਲਿਖਤੀ ਮੁਆਫੀ ਮੰਗੀ ਸੀ। ਇਹਨੂੰ ਕਿਸੇ ਨੇ ਟੋਡੀ ਨਾ ਕਿਹਾ ਪਰ ਸਿੰਘ ਸਭਾ ਵਾਲੇ ਸਿੱਖ (ਸਾਵਰਕਰੀ ਰਾਸ਼ਟਰਵਾਦੀ ਹਿੰਦੂ ਹੋਣ ਤੋਂ ਇਨਕਾਰੀ ਹੋਣ ਕਾਰਨ) ਹੁਣ ਤੱਕ ਨਿੰਦੇ ਜਾ ਰਹੇ ਨੇ। ਅਜਿਹੇ ਹਾਲਾਤ ਇਤਿਹਾਸ ਦੀ ਉਹ ਗਵਾਹੀ ਹਨ ਜਿਥੋਂ ਪਤਾ ਲੱਗਦਾ ਹੈ ਕਿ ਬੌਧਿਕ ਅਤੇ ਰਾਜਸੀ ਅਗਵਾਈ ਤੋਂ ਸੱਖਣੇ ਸਿੱਖਾਂ ਦੀ ਅਜ਼ਾਦੀ ਦੀ ਤੜਪ ਕਿਵੇਂ 'ਰਾਜ ਕਰੇਗਾ ਖਾਲਸਾ' ਦੇ ਕੇਸਰੀ ਨਿਸ਼ਾਨ ਲੱਭਦੀ ਲੱਭਦੀ ਪੰਜਾਬ ਤੋਂ ਬੰਗਾਲ, ਕਾਬਲ, ਤੁਰਕੀ, ਮਾਸਕੋ, ਅਮਰੀਕਾ ਵਿਚ ਗਦਰੀਆਂ, ਕਾਮਰੇਡਾਂ ਅਤੇ ਰਾਸ਼ਟਰਵਾਦੀ ਅਕਾਲੀਆਂ ਦੇ ਰੂਪ ਵਿਚ ਭਟਕਦੀ ਹੋਈ ਤਿਰੰਗੇ ਝੰਡੇ ਹੇਠ ਜਾ ਖੜ੍ਹਦੀ ਹੈ ਕਿ 'ਆਪਣਾ ਮਾਰੂ ਤਾਂ ਛਾਂਵੇਂ ਸੁੱਟੂ'। ਤੇ ਜਿਵੇਂ ਉਹਨਾਂ 84 ਚ ਮਾਰਕੇ ਧੁੱਪੇ ਸੁੱਟਿਆ ਤੇ 15 ਵਰ੍ਹੇ ਵਗਦਾ ਲਹੂ ਸਭ ਨੇ ਵੇਖਿਐ, ਇਹ ਸਿਰਸੇ ਭਨਿਆਰੇ ਵਾਲੇ ਇਹੀ ਲਹੂ ਪੀ ਕੇ ਤਕੜੇ ਹੋਏ ਨੇ। ਇਸ ਛਾਂ ਦਾ ਪਰਛਾਵਾਂ ਅਜੇ ਲੱਥਾ ਨਹੀਂ।

**? ਇਸ ਦ੍ਰਿਸ਼ਟੀ ਤੋਂ ਵੇਖਣ ਲੱਗੀਏ ਫਿਰ ਤਾਂ ਸੁਆਲ ਹੀ ਬੜੇ ਉਠ ਖੜ੍ਹ ਹੁੰਦੇ ਨੇ?**

* ਮੇਰੇ ਖਿਆਲ ਵਿਚ ਸਾਨੂੰ ਇਹ ਸ਼ੁਰੂਆਤ ਸਮਝਣੀ ਚਾਹੀਦੀ ਹੈ, ਅਜੇ ਹੋਰ ਬਹੁਤ ਸਾਰੀ ਸੰਭਾਵਨਾ ਪਈ ਏ ਆਪਾਂ ਮਿਲਦੇ ਰਹਾਂਗੇ। ਬੜੀਆਂ ਗੱਲਾਂ ਹੋਣਗੀਆਂ ਜੋ ਰਹਿਗੀਆਂ ਹੋਣਗੀਆਂ। ਇਤਿਹਾਸ ਦਾ ਇਹ ਮੋੜ ਬਹੁਤ ਵੱਡੈ, ਇਕੋ ਵਾਰ ਸਾਰਾ ਕੁਝ ਕਲਾਵੇ 'ਚ ਨਹੀਂ ਲਿਆ ਜਾ ਸਕਦਾ, ਇਹ ਤਾਂ ਮੁੜ-ਮੁੜ ਕੇ ਸਮਝਣਾ ਪਵੇਗਾ।

ਜਿਹੜੀ ਗੱਲ ਦਾ ਇਸ ਮਾਮਲੇ ਵਿਚ ਸਾਨੂੰ ਧਿਆਨ ਰੱਖਣ ਦੀ ਲੋੜ ਐ ਉਹ ਇਹ ਐ ਕਿ ਜਦੋਂ ਤੁਸੀਂ ਇਤਿਹਾਸ ਦੀ ਗਰਦ ਝਾੜਦੇ ਹੋ ਤਾਂ ਕਿਸੇ ਨਾ ਕਿਸੇ ਧਿਰ ਦੀਆਂ ਘਾਟਾਂ ਗਲਤੀਆਂ ਵੀ ਨੰਗੀਆਂ ਹੋ ਜਾਂਦੀਆਂ ਨੇ ਜੋ ਪਹਿਲਾਂ ਸਾਹਮਣੇ ਨਹੀਂ ਆਈਆਂ ਹੁੰਦੀਆਂ। ਇਹਨਾਂ ਦਾ ਗੁੱਡਾ ਨਹੀਂ ਬੰਨ੍ਹਣਾ ਚਾਹੀਦਾ ਸਗੋਂ ਇਹਨਾਂ ਤੋਂ ਸਿੱਖਣਾ ਚਾਹੀਦੈ। ਜਿਵੇਂ ਕਿਸੇ ਵਿਦਵਾਨ ਨੇ ਕਿਹੈ ਕਿ 'ਜਿਹੜੇ ਲੋਕ ਆਪਣੇ ਬੀਤੇ ਦੀਆਂ ਗਲਤੀਆਂ ਤੋਂ ਨਹੀਂ ਸਿਖਦੇ ਉਹ ਭਵਿੱਖ ਵਿਚ ਉਹਨਾਂ ਤੋਂ ਵੱਡੀਆਂ ਗਲਤੀਆਂ ਲਈ ਸਰਾਪੇ ਜਾਂਦੇ ਹਨ'। ਇਤਿਹਾਸ ਵਿਚਲੀਆਂ ਗਲਤੀਆਂ ਲਈ ਇਸੇ ਨਜ਼ਰੀਏ ਤੋਂ ਕੰਮ ਲੈਣਾ ਚਾਹੀਦੈ। ਸਚਾਈ ਨੂੰ ਜਾਨਣ ਲਈ ਵੱਡੇ ਤਹੱਮਲ ਦੀ ਲੋੜ ਹੁੰਦੀ ਐ। ਸਾਡੇ ਇਥੇ ਪਰੰਪਰਾ ਨਹੀਂ ਤੁਰ ਸਕੀ। ਇਸ ਲਈ ਕਿਸੇ ਨਾ ਕਿਸੇ ਰੂਪ ਵਿਚ ਸਾਨੂੰ ਸਭ ਨੂੰ ਤਕਲੀਫ ਹੋ ਸਕਦੀ ਹੈ ਪਰ ਇਹ ਗੱਲ ਸਾਡੇ ਲਈ ਬਹੁਤ ਵੱਡੀ ਰਹਿਮਤ ਏ ਕਿ ਸਾਨੂੰ ਗੁਰੂ ਸਾਹਿਬ ਨੇ ਆਪਣੀ ਜਿੰਦਗੀ ਵਿਚ ਪੂਰਨੇ ਪਾ ਕੇ ਸਿਖਾਇਆ ਕਿ ਕਿਸੇ ਵੀ ਹਾਲ ਵਿਚ ਸਚਾਈ ਦਾ ਪੱਲਾ ਨਹੀਂ ਛੱਡਣਾ ਚਾਹੀਦਾ। ਇਸ ਗੱਲ ਤੋਂ ਸਾਨੂੰ ਵਾਰ ਵਾਰ ਸੇਧ ਲੈਣੀ ਚਾਹੀਦੀ ਹੈ।

-0-

# ਦਰਦ ਦੇ ਸਾਕੇ ਨੂੰ ਹਾਸੇ ਵਿਚ ਨਾ ਉਡਾ ਦੋਸਤਾ!

**ਕਰਮਜੀਤ ਸਿੰਘ ਚੰਡੀਗੜ੍ਹ** ਸਾਬਕਾ ਸਬ ਐਡੀਟਰ ਪੰਜਾਬੀ ਟ੍ਰਿਬਿਊਨ

ਸਿੱਖ ਸ਼ਹਾਦਤ ਮੈਗਜ਼ੀਨ ਦੇ ਜੁਲਾਈ ਅੰਕ ਵਿਚ ਸ. ਅਵਤਾਰ ਸਿੰਘ ਫਗਵਾੜਾ ਦਾ ਇਕ ਖੋਜ ਪੇਪਰ '84 ਦਾ ਸਾਕਾ ਅਤੇ ਸਿੱਖ ਪ੍ਰੋਗਰਾਮ' ਪੜ੍ਹਿਆ। ਆਪਣੇ ਇਸ ਲੇਖ ਵਿਚ ਉਹਨਾਂ ਨੇ 1984 ਦੇ ਦਰਦਨਾਕ ਸਾਕੇ ਬਾਰੇ ਕੁਝ ਇਹੋ ਜਿਹੀਆਂ ਟਿੱਪਣੀਆ ਕੀਤੀਆਂ ਹਨ ਜੋ ਅਧੂਰੀ ਇਤਿਹਾਸਕ ਸਮਝ ਦਾ ਪ੍ਰਗਟਾਵਾ ਤਾਂ ਕਰਦੀਆਂ ਹੀ ਹਨ ਪਰ ਨਾਲ ਦੀ ਨਾਲ ਸਿੱਖੀ ਦੇ ਇਤਿਹਾਸਕ ਅਤੇ ਧਾਰਮਿਕ ਜਜ਼ਬਿਆਂ ਉਤੇ ਸਿੱਧਾ ਵਾਰ ਵੀ ਕਰਦੀਆਂ ਹਨ। ਵਿਵੇਕ ਜਜ਼ਬਿਆਂ ਵਾਲੇ ਸੱਜਣਾਂ ਨੂੰ ਤਾਂ ਇਹ ਲੇਖ ਪੜ੍ਹ ਕੇ ਦੁਖ ਭਰੀ ਹੈਰਾਨੀ ਵੀ ਹੋ ਸਕਦੀ ਹੈ ਕਿਉਂਕਿ ਇਹ ਪੇਪਰ ਜਿਸ ਵਿਅਕਤੀ ਵਲੋਂ ਆਇਆ ਹੈ, ਉਸ ਬਾਰੇ ਇਹ ਧਾਰਨਾ ਬਣੀ ਹੋਈ ਹੈ ਕਿ ਉਹ ਪੰਥਕ ਸੰਕਟ ਦੇ ਹੱਲ ਲਈ ਸੁਹਿਰਦ ਤੌਰ ਤੇ ਫਿਕਰਮੰਦ ਬੁੱਧੀਜੀਵੀ ਹੈ। ਉਸ ਕੋਲੋਂ ਇਹ ਉਮੀਦ ਵੀ ਕੀਤੀ ਜਾਂਦੀ ਹੈ ਕਿ ਉਹ ਪੰਥ ਨੂੰ ਨਵੀਂ ਸੇਧ ਦੇਣ ਵਿਚ ਆਪਣਾ ਹਿੱਸਾ ਪਾਵੇਗਾ। ਪਰ ਇਹ ਲੇਖ ਪੜ੍ਹ ਕੇ ਤਾਂ ਇਉਂ ਵੀ ਮਹਿਸੂਸ ਹੋ ਰਿਹਾ ਹੈ ਜਿਵੇਂ ਲਤੀਫ਼ ਅਕਲ ਬੇਲਗਾਮ ਘੋੜੇ ਵਾਂਗ ਹੁੰਦੀ ਹੈ ਜੇ ਕਿਤੇ ਸ. ਅਵਤਾਰ ਸਿੰਘ ਨੇ ਆਪਣੇ ਗਿਆਨ ਦੇ ਬੂਟੇ ਨੂੰ ਵਿਵੇਕ ਹੰਝੂਆਂ ਦਾ ਪਾਣੀ ਦਿੱਤਾ ਹੁੰਦਾ ਤਾਂ ਵਰਤਮਾਨ ਇਤਿਹਾਸ ਨੂੰ ਉਹ ਇੰਨੀ ਬੇਰਹਿਮੀ, ਖਿਝ ਅਤੇ ਬੇਰੁਖ਼ੀ ਨਾਲ ਨਾ ਦੇਖਦੇ।

ਆਓ ਹੁਣ ਇਸ ਖੋਜ ਪੇਪਰ ਦੀਆਂ ਕੁਝ ਲੱਭਤਾਂ, ਖੋਜਾਂ ਅਤੇ ਟਿੱਪਣੀਆਂ ਉਤੇ ਗੰਭੀਰ ਚਰਚਾ ਕਰਨ ਦਾ ਮਾਹੌਲ ਸਿਰਜੀਏ। ਉਂਜ ਸਭਨਾਂ ਧਿਰਾਂ ਨੂੰ ਸਾਡਾ ਇਹ ਸੁਹਿਰਦ ਮਸ਼ਵਰਾ ਹੈ ਕਿ ਉਹ ਇਸ ਖੋਜ ਪੇਪਰ ਨੂੰ ਚੰਗੀ ਤਰ੍ਹਾਂ ਪੜ੍ਹਨ ਤਾਂ ਜੋ ਇਹ ਇਲਜ਼ਾਮ ਸਾਡੇ ਉਤੇ ਨਾ ਆਵੇ ਕਿ ਅਸੀਂ ਲੇਖਕ ਦੀਆਂ ਟਿੱਪਣੀਆਂ ਨੂੰ ਤੋੜ ਮਰੋੜ ਕੇ ਜਾਂ ਪ੍ਰਸੰਗ ਤੋਂ ਬਾਹਰ ਰੱਖ ਕੇ ਪੇਸ਼ ਕੀਤਾ ਹੈ।

ਕੀ ਕਹਿੰਦੀ ਹੈ ਲੇਖਕ ਦੀ ਖੋਜ ?

ਸ. ਅਵਤਾਰ ਸਿੰਘ ਦੀ ਖੋਜ ਨੇ ਇਹ ਸਿੱਟਾ ਕੱਢਿਆ ਹੈ ਕਿ 1984 ਵਿਚ ਹੋਏ ਦਰਬਾਰ ਸਾਹਿਬ ਦੇ ਸਾਕੇ ਨੂੰ 'ਘੱਲੂਘਾਰਾ' ਨਹੀਂ ਕਿਹਾ ਜਾ ਸਕਦਾ ਕਿਉਂਕਿ ਉਹਨਾਂ ਦੇ ਕਹਿਣ ਮੁਤਾਬਕ ਘੱਲੂਘਾਰੇ ਦੀ ਯਾਦ ਵਿਚ 'ਸਮੂਹ ਖਾਲਸੇ ਦੀ ਇੱਛਾ' ਸ਼ਾਮਿਲ ਨਹੀਂ ਹੈ। ਉਹ ਇਸ ਹਕੀਕਤ ਨੂੰ ਤਾਂ ਸਵੀਕਾਰ ਕਰਦੇ ਹਨ ਕਿ ਅਕਾਲ ਤਖ਼ਤ ਨੂੰ ਢਾਹੇ ਜਾਣ ਦੀ ਘਟਨਾ ਨਾਲ ਸਿੱਖ ਮਾਨਸਿਕਤਾ ਸਮੁੱਚੇ ਰੂਪ ਵਿਚ ਪੀੜ੍ਹਤ ਹੋਈ ਸੀ ਪਰ ਨਾਲ ਹੀ ਇਹ ਫਤਵਾ ਵੀ ਦਿੰਦੇ ਹਨ ਕਿ ਸਮੂਹ ਸਿੱਖਾਂ ਦੀ ਮਾਨਸਿਕਤਾ ਵਿਚ ਇਨ੍ਹਾਂ ਘਟਨਾਵਾਂ ਦੇ ਕਾਰਨਾਂ ਨਾਲ ਜਾਂ ਸਿੱਖ ਪ੍ਰੋਗਰਾਮ ਨਾਲ ਉਨ੍ਹਾਂ ਦੀ ਕਿਸੇ ਪ੍ਰਕਾਰ ਵੀ ਹਰਗਿਜ਼ ਸਹਿਮਤੀ ਨਹੀਂ ਸੀ।

ਜਦੋਂ ਅਸੀਂ ਉਕਤ ਟਿੱਪਣੀਆਂ ਬਾਰੇ ਵੇਰਵੇ ਸਹਿਤ ਚਰਚਾ ਕਰਦੇ ਹਾਂ ਤਾਂ ਸਾਡਾ ਤੱਥਾਂ 'ਤੇ ਆਧਾਰਿਤ ਇਹ ਦ੍ਰਿੜ ਵਿਸ਼ਵਾਸ ਹੈ ਕਿ ਵਰਤਮਾਨ ਇਤਿਹਾਸ ਦੀ, ਯਾਨੀ ਜੁਝਾਰੂ ਲਹਿਰ ਦੀ, ਆਪਣੀ ਸ਼ਾਨ ਹੈ, ਨਿਵੇਕਲੀ ਆਭਾ ਹੈ। 1984 ਦੇ ਘੱਲੂਘਾਰੇ ਪਿੱਛੋਂ ਖ਼ਾਲਸਾ ਪੰਥ ਦੀ ਤਵਾਰੀਖ਼ ਅਸਲੋਂ ਹੀ ਇਕ ਨਵਾਂ ਮੋੜ ਕੱਟਦੀ ਹੈ। ਇਸ ਪਿੱਛੋਂ ਜੁਝਾਰੂ ਲਹਿਰ ਸ਼ੁਰੂ ਹੁੰਦੀ ਹੈ। ਬੜੇ ਲੰਮੇ ਅਰਸੇ ਪਿੱਛੋਂ, ਯਾਨੀ, ਕਰੀਬ ਡੇਢ ਸੌ ਸਾਲ ਪਿੱਛੋਂ ਕੌਮ ਨੂੰ ਇਸ ਗਲਤੀ ਦਾ ਅਹਿਸਾਸ ਹੁੰਦਾ ਹੈ ਕਿ ਸ਼ਸਤਰ (ਹਥਿਆਰ) ਦੀ ਇਤਿਹਾਸਕ ਅਹਿਮੀਅਤ ਨੂੰ ਉਹਨਾਂ ਨੇ ਅੱਖੋ-ਪਰੋਖੇ ਕਰ ਕੇ ਇਕ ਵੱਡੀ ਭੁੱਲ ਕੀਤੀ ਸੀ। ਇਸ ਭੁੱਲ ਦਾ ਇਕ ਨਤੀਜਾ ਇਹ ਨਿਕਲਿਆ ਕਿ ਗੁਰਮਤਿ-ਮਾਰਗ ਦੇ ਸੰਪੂਰਨ ਸੱਚ ਦਾ ਕੌਮ ਦੇ ਅੰਦਰ ਪ੍ਰਕਾਸ਼ ਨਾ ਹੋ ਸਕਿਆ। ਇਹ ਸੇਹਰਾ ਸੰਤ ਜਰਨੈਲ ਸਿੰਘ ਨੂੰ

ਜਾਂਦਾ ਹੈ ਜਿਨ੍ਹਾਂ ਨੇ ਇਸ ਸੰਪੂਰਨ ਸੱਚ ਨੂੰ ਪਛਾਣਿਆ ਵੀ ਅਤੇ ਅਮਲ ਵਿਚ ਵੀ ਉਤਾਰਨ ਦਾ ਯਤਨ ਕੀਤਾ। ਮਗਰੋਂ ਜੁਝਾਰੂ ਲਹਿਰ ਨੇ ਉਸ ਸੰਪੂਰਨ ਸੱਚ ਨੂੰ ਆਪਣੇ ਦਿਲਾਂ ਵਿਚ ਵਸਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ। ਅਣਗਿਣਤ ਕੁਰਬਾਨੀਆਂ ਹੋਈਆਂ। ਲਹਿਰ ਦੇ ਯੋਧਿਆਂ ਵਿਚ ਜਿੰਨੀ ਕੁ ਬੌਧਿਕ, ਜਿਸਮਾਨੀ ਤੇ ਰੂਹਾਨੀ ਸਮਰੱਥਾ ਸੀ, ਉਹਨਾਂ ਨੇ ਸ਼ਸਤਰ ਨਾਲ ਸ਼ਾਸਤਰ ਨੂੰ ਵੀ ਨਾਲ ਰੱਖਣ ਦੀ ਕੋਸ਼ਿਸ਼ ਕੀਤੀ। ਇਹ ਨੁਕਤਾ ਵੀ ਯਾਦ ਰੱਖਣ ਵਾਲਾ ਹੈ ਕਿ ਸ਼ਸਤਰ ਦਾ ਰੂਹਾਨੀ ਅਨੁਭਵ 18ਵੀਂ ਸਦੀ ਦੇ ਅੰਤਲੇ ਦਹਾਕਿਆਂ ਪਿਛੋਂ ਇੰਨੀ ਵਿਆਪਕ ਪੱਧਰ ਉਤੇ ਪਹਿਲਾਂ ਕਦੇ ਕੌਮ ਨੇ ਹੰਢਾਇਆ ਵੀ ਤਾਂ ਨਹੀਂ ਸੀ। ਇਹੀ ਕਾਰਨ ਹੈ ਕਿ ਸਮੇਂ ਦੇ ਰਾਜਸੀ ਅਤੇ ਧਾਰਮਿਕ ਆਗੂਆਂ ਵਲੋਂ ਆਪੋ-ਆਪਣੇ ਅੰਦਾਜ਼ ਵਿਚ ਅਤੇ ਸਵਾਰਥਾਂ ਕਾਰਨ ਇਸ ਇਤਿਹਾਸਕ ਰੁਝਾਨ ਦੀ ਕਦੇ ਲੁਕਵੀਂ ਅਤੇ ਕਦੀ ਪ੍ਰਤੱਖ ਵਿਰੋਧਤਾ ਅਸੀਂ ਆਪਣੀਆਂ ਅੱਖਾਂ ਨਾਲ ਹੁੰਦੀ ਵੇਖੀ। ਜੁਝਾਰੂ ਲਹਿਰ ਦੀ ਮਹਾਨਤਾ ਨੇ ਹੀ ਇਸ ਸੱਚਾਈ ਦਾ ਰੂਹ ਦੀ ਪੱਧਰ 'ਤੇ ਦ੍ਰਿੜ ਅਹਿਸਾਸ ਕਰਵਾਇਆ ਕਿ ਕੌਮ ਸ਼ਸਤਰ ਦੀ ਮਹਾਨਤਾ ਅਤੇ ਮਹੱਤਤਾ ਨੂੰ ਸਦਾ ਆਪਣੇ ਚੇਤਿਆਂ ਵਿਚ ਜਿਉਂਦੀ ਜਾਗਦੀ ਰੱਖੇ ਕਿਉਂਕਿ ਇਹ ਗੁਰੂ-ਯਾਦ ਦਾ ਅਟੁੱਟ, ਪਿਆਰਾ ਤੇ ਵਿਵੇਕ ਹਿੱਸਾ ਹੈ। ਜਦੋਂ ਕਦੇ ਸਾਡੇ ਆਪਣੇ ਇਤਿਹਾਸਕਾਰ ਇਤਿਹਾਸ ਲਿਖਣਗੇ ਤਾਂ ਇਸ ਨੁਕਤੇ ਉਤੇ ਸਰਬ-ਸਹਿਮਤੀ ਹੋਵੇਗੀ ਕਿ ਇਹ ਇਤਿਹਾਸਕ ਕਰਿਸ਼ਮਾ ਸੰਤ ਜਰਨੈਲ ਸਿੰਘ ਅਤੇ ਜੁਝਾਰੂ ਲਹਿਰ ਨੇ ਹੀ ਅਮਲ ਵਿਚ ਉਤਾਰਿਆ। ਇਹ ਤਾਂ ਹੋ ਸਕਦਾ ਹੈ ਕਿ ਸ਼ਾਸਤਰ ਅਤੇ ਸ਼ਸਤਰ ਦਾ ਇਕ ਖ਼ੂਬਸੂਰਤ ਤੇ ਮਹਾਨ ਸੁਮੇਲ ਅਤੇ ਸੰਤੁਲਨ ਸਾਡੀਆਂ ਉਮੀਦਾਂ ਮੁਤਾਬਕ ਕਾਇਮ ਨਾ ਹੋ ਸਕਿਆ ਹੋਵੇ, ਪਰ ਇਸ ਦਾ ਮੇਹਣਾ ਜੁਝਾਰੂਆਂ ਨੂੰ ਹੀ ਕਿਉਂ ਦਿੱਤਾ ਜਾਵੇ ? ਕੀ ਅਸੀਂ ਵੀ ਸਾਰੇ ਥੋੜ੍ਹਾ ਜਾਂ ਬਹੁਤਾ ਇਸ ਗੁਨਾਹ ਵਿਚ ਹਿੱਸੇਦਾਰ ਨਹੀਂ ? ਉਂਜ ਵੀ ਕੋਈ ਇਹੋ ਜਿਹੀ ਲਹਿਰ ਹੈ ਜੋ ਕਮਜ਼ੋਰੀਆਂ ਵਿਚੋਂ ਲੰਘੇ ਤੋਂ ਬਿਨਾਂ ਹੀ ਆਪਣੀ ਮੰਜ਼ਿਲ ਵੱਲ ਅੱਗੇ ਵਧੀ ਹੋਈ ਹੋਵੇ ? ਇਸ ਲਈ ਕੋਈ ਵੀ ਸੁਹਿਰਦ ਵਿਦਵਾਨ ਜੁਝਾਰੂ ਲਹਿਰ ਨੂੰ ਸੰਪੂਰਨ ਅਰਥਾਂ ਦੀ ਰੌਸ਼ਨੀ ਵਿਚ ਵੇਖ ਕੇ ਹੀ ਲਹਿਰ ਨਾਲ ਇਨਸਾਫ਼ ਕਰ ਸਕੇਗਾ। ਸ. ਅਵਤਾਰ ਸਿੰਘ ਨਾਲ ਇਹੋ ਗਿਲਾ ਅਤੇ ਰੋਸ ਹੈ ਕਿ ਲਹਿਰਾਂ ਅਤੇ ਵਰਤਾਰਿਆਂ ਨੂੰ ਵੇਖਣ ਦਾ ਬਹੁ-ਪਰਤੀ ਦ੍ਰਿਸ਼ਟੀਕੋਣ ਉਹਨਾਂ ਨੇ ਆਪਣੀ ਮਾਨਸਿਕਤਾ ਵਿਚ ਯਕਲਖ਼ਤ ਅਲੋਪ ਕਿਉਂ ਕਰ ਦਿੱਤਾ ? ਕੌਣ ਉਸਦੀ ਯਾਦ ਵਿਚ ਉਤਰ ਆਇਆ ਹੈ ਜਿਸ ਨੇ ਉਸ ਕੋਲੋਂ ਇਹ ਸ਼ਬਦ ਲਿਖਾ ਦਿੱਤੇ ਕਿ ਗੁਰੂ-ਕਾਲ ਵਿਚ ਹੋਈਆਂ ਜੰਗਾਂ ਵਿਚ ਸ਼ਹੀਦਾਂ ਦੀਆਂ ਦੇਹਾਂ 'ਲਾਸ਼ਾਂ' ਸਨ ? ਇਹ ਗਲੀ ਸੜੀ ਗੱਲ ਉਨ੍ਹਾਂ ਨੇ ਕਿਵੇਂ ਕਹਿ ਦਿੱਤੀ ਕਿ '84 ਦਾ ਸਾਕਾ 'ਘੱਲੂਘਾਰਾ' ਨਹੀਂ ਸੀ ? ਕਿਸ ਦਸਤਾਵੇਜ਼ ਵਿਚੋਂ ਉਸ ਨੂੰ ਇਹ ਤੱਥ ਮਿਲੇ ਕਿ ਜੁਝਾਰੂ ਸਿੰਘ ਕੌਮ ਦੀ ਮੁੱਖ ਧਾਰਾ ਤੋਂ ਨਿਖੜੇ ਹੋਏ ਸਨ ਅਤੇ ਉਹ ਗਿਣਤੀ ਦੇ ਹੀ ਲੋਕ ਸਨ ? ਸਾਨੂੰ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਲੇਖਕ ਵਰਤਮਾਨ ਇਤਿਹਾਸ ਨੂੰ ਇਕਹਿਰੀ ਦ੍ਰਿਸ਼ਟੀ ਨਾਲ ਵੇਖ ਕੇ ਇਹੋ ਜਿਹੇ ਸਿੱਟੇ ਕੱਢ ਰਿਹਾ ਹੈ ਜੋ ਆਮ ਕਰਕੇ ਵਿਰੋਧੀਆਂ ਤੇ ਦੁਸ਼ਮਣਾਂ ਨੇ ਆਪਣੇ ਲਈ ਰਾਖਵੇਂ ਕੀਤੇ ਹੁੰਦੇ ਹਨ। ਬਰਾਊਨਲੇ ਐਮ.ਡਬਲਿਊ. ਰੋਮ ਦੇ ਪੱਤਣ ਦੇ ਇਤਿਹਾਸ ਵਰਗੀ ਸੰਸਾਰ ਪ੍ਰਸਿੱਧ ਪੁਸਤਕ ਲਿਖਣ ਵਾਲੇ ਇਤਿਹਾਸਕਾਰ ਐਡਵਰਡ ਗਿਬਨ (1737-94) ਦੀ ਇਤਿਹਾਸ ਨੂੰ ਵੇਖਣ ਵਾਲੀ ਕਲਾਤਮਕ ਦ੍ਰਿਸ਼ਟੀ ਉਤੇ ਟਿੱਪਣੀ ਕਰਦਿਆਂ ਵਿਦਵਾਨਾਂ ਨੂੰ ਸਲਾਹ ਦਿੰਦਾ ਹੈ ਕਿ "ਇਤਿਹਾਸਕਾਰ ਨੂੰ ਘਟਨਾਵਾਂ ਨੂੰ ਇਵੇਂ ਨਹੀਂ ਵੇਖਣਾ ਚਾਹੀਦਾ ਜਿਵੇਂ ਉਹ ਓਪਰੀ ਨਜ਼ਰ ਨਾਲ ਦਿਸਦੀਆਂ ਹਨ। ਉਸ ਵਿਦਵਾਨ ਨੂੰ ਇਹ ਬੁਝਣ ਲਈ ਡੂੰਘਾ ਉਤਰਨਾ ਪੈਂਦਾ ਹੈ ਕਿ ਉਹ ਘਟਨਾਵਾਂ ਅਸਲ ਵਿਚ ਕਿਉਂ ਵਾਪਰੀਆਂ।"

ਇਤਿਹਾਸ ਕੀ ਹੁੰਦਾ ਹੈ ?

ਕਿਸੇ ਵੀ ਲਹਿਰ ਵਿਚ ਲਹਿਰ ਦੇ ਤੱਥ ਉਪਰੋਂ ਹੋਰ ਦਿਸਦੇ ਹਨ, ਪਾਸਿਆਂ ਤੋਂ ਹੋਰ ਅਤੇ ਵਿਚੋਂ ਬਿਲਕੁਲ ਹੀ ਹੋਰ। ਇਸ ਲਈ ਇਤਿਹਾਸ ਦੀ ਰੂਹ ਤੱਕ ਪਹੁੰਚ ਰੱਖਣ ਵਾਲੇ ਸਾਡੇ ਸਮਿਆਂ ਦੇ ਮਹਾਨ ਵਿਦਵਾਨ ਈ.ਐਚ. ਕਾਰ (1892-1982) ਨੇ ਆਪਣੀ ਮਾਸਟਰਪੀਸ ਪੁਸਤਕ 'ਇਤਿਹਾਸ ਕੀ ਹੁੰਦਾ ਹੈ ?' ਵਿਚ ਤੱਥਾਂ ਦੇ ਸੰਕਲਪ ਬਾਰੇ ਰਟੀ-ਰਟਾਈ ਇਸ ਰਵਾਇਤੀ ਧਾਰਨਾ ਨੂੰ ਰੱਦ ਕੀਤਾ ਹੈ ਕਿ 'ਤੱਥ ਆਪਣੇ ਆਪ ਬੋਲਦੇ ਹਨ'। ਉਸ ਦਾ ਕਹਿਣਾ ਹੈ ਕਿ ਤੱਥ ਤਾਂ ਸਿਰਫ ਉਦੋਂ ਹੀ ਬੋਲਦੇ ਹਨ ਜਦੋਂ ਇਤਿਹਾਸਕਾਰ ਉਨ੍ਹਾਂ ਨੂੰ ਬੁਲਾਉਂਦਾ ਹੈ। ਇਹ ਉਸਨੇ ਹੀ ਫੈਸਲਾ ਕਰਨਾ ਹੁੰਦਾ ਹੈ ਕਿ ਕਿਹੜੇ ਤੱਥਾਂ ਨੂੰ ਸਤਹ ਉਪਰ ਲਿਆਂਦਾ ਜਾਵੇ ਅਤੇ ਫਿਰ ਉਨ੍ਹਾਂ ਨੂੰ ਕਿਸ ਤਰ੍ਹਾਂ ਦੀ ਤਰਤੀਬ ਦਿੱਤੀ ਜਾਵੇ ਅਤੇ ਕਿਸ ਤਰ੍ਹਾਂ ਦਾ ਪ੍ਰਸੰਗ ਦਿੱਤਾ ਜਾਵੇ। ਸ. ਅਵਤਾਰ ਸਿੰਘ ਜੁਝਾਰੂ ਲਹਿਰ ਬਾਰੇ ਮਨਭਾਉਂਦੇ ਤੱਥਾਂ ਨੂੰ ਉਚੀ-ਉਚੀ ਹਾਕ ਦੇ ਕੇ ਬੁਲਾਉਂਦੇ ਹਨ ਤੇ ਫਿਰ ਮਨਮਰਜ਼ੀ ਵਾਲੀ ਵਿਆਖਿਆ ਕਰਦੇ ਹਨ, ਇਸੇ ਲਈ ਵੋਟਾਂ ਦੌਰਾਨ ਖਾੜਕੂ ਸੁਰ ਵਾਲੇ ਉਮੀਦਵਾਰਾਂ ਦੀਆਂ ਜ਼ਬਤ ਜ਼ਮਾਨਤਾਂ ਨੂੰ ਉਹ ਅੰਤਮ ਤੱਥ ਮੰਨ ਕੇ ਇਹ ਸਿੱਟਾ ਕੱਢਦੇ ਹਨ ਕਿ ਇਹ ਸਭ ਕੁਝ ਤਾਂ ਹੀ ਹੋਇਆ ਕਿਉਂਕਿ ਸਿੱਖਾਂ ਨੂੰ ਖਾੜਕੂਆਂ ਦੇ ਪ੍ਰੋਗਰਾਮ ਨਾਲ ਕੋਈ ਵਾਸਤਾ ਹੀ ਨਹੀਂ ਸੀ। ਉਹਨਾਂ ਦੀ ਮਾਨਸਿਕਤਾ ਵਿਚ ਜ਼ਮਾਨਤਾਂ ਜ਼ਬਤ ਹੋਣ ਵਾਲਾ ਤੱਥ ਉਨ੍ਹਾਂ ਨੂੰ ਚੰਗਾ ਲੱਗਦਾ ਹੈ ਪਰ ਨਾਲ ਹੀ ਉਹ ਉਸ ਤੱਥ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੰਦੇ ਹਨ ਜਿਸ ਵਿਚ ਖਾੜਕੂਆਂ ਦੇ ਸਮਰੱਥਕਾਂ ਨੂੰ ਲੋਕ ਸਭਾ ਚੋਣਾਂ ਵਿਚ ਸ਼ਾਨਦਾਰ ਜਿੱਤ ਹਾਸਲ ਹੋਈ ਸੀ।

ਕੀ ਸੱਚ ਮੁੱਚ ਹੀ ਘੱਲੂਘਾਰੇ ਦੇ ਕਾਰਨਾਂ ਨਾਲ ਸਿੱਖਾਂ ਦੀ ਕੋਈ ਸਾਂਝ ਨਹੀਂ ਸੀ ?

ਅਸੀਂ ਪਿੱਛੇ ਦੱਸ ਆਏ ਹਾਂ ਕਿ ਸ. ਅਵਤਾਰ ਸਿੰਘ ਦੀ ਖੋਜ ਮੁਤਾਬਿਕ '84 ਦਾ ਦਰਦਨਾਕ ਸਾਕਾ ਘੱਲੂਘਾਰਾ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸ ਦੇ ਕਾਰਨਾਂ ਅਤੇ ਘਟਨਾਵਾਂ ਨਾਲ ਖ਼ਾਲਸਾ ਪੰਥ ਦੀ ਹਰਗਿਜ਼ ਕੋਈ ਸਾਂਝ ਨਹੀਂ ਸੀ। ਆਓ ਤੱਥਾਂ ਦੇ ਆਧਾਰ 'ਤੇ ਅਸੀਂ ਲੇਖਕ ਦੀ ਧਾਰਨਾਂ ਉਤੇ ਪੜਚੋਲ ਕਰੀਏ :

1. ਇਹ ਹਕੀਕਤ ਇਤਿਹਾਸ ਦਾ ਹਿੱਸਾ ਹੈ ਕਿ '84 ਦੇ ਘੱਲੂਘਾਰੇ ਦਾ ਕਾਰਨ ਅਨੰਦਪੁਰ ਦਾ ਮਤਾ ਸੀ ਜਿਸ ਨੂੰ ਦਿੱਲੀ ਦੀ ਸਰਕਾਰ ਨੇ ਮੰਨਣ ਤੋਂ ਨਾਂਹ ਕਰ ਦਿੱਤੀ। ਦਰਬਾਰ ਸਾਹਿਬ ਦੇ ਸਾਕੇ ਪਿੱਛੋਂ ਕੇਂਦਰ ਸਰਕਾਰ ਨੇ ਜਿਹੜਾ ਵਾਈਟ ਪੇਪਰ ਛਾਪਿਆ ਉਸ ਵਿਚ ਅਨੰਦਪੁਰ ਦਾ ਮਤਾ ਸ਼ਾਮਿਲ ਹੈ। ਕੀ ਇਸ ਨੂੰ ਪ੍ਰੋਗਰਾਮ ਨਹੀਂ ਕਿਹਾ ਜਾ ਸਕਦਾ ?

2. ਅਨੰਦਪੁਰ ਮਤੇ ਲਈ ਹੀ ਧਰਮ-ਯੁੱਧ ਮੋਰਚਾ ਚੱਲਿਆ ਜਿਸ ਵਿਚ ਗ੍ਰਿਫ਼ਤਾਰੀਆਂ ਦੀ ਗਿਣਤੀ ਪੰਜਾਬੀ ਸੂਬੇ ਲਈ ਚੱਲੇ ਦੋਵੇਂ ਮੋਰਚਿਆਂ ਤੋਂ ਵੀ ਵੱਧ ਸੀ। ਇਸ ਮੋਰਚੇ ਦਾ ਉਤਸ਼ਾਹ ਅਤੇ ਜੋਸ਼ ਲਾਮਿਸਾਲ ਸੀ। ਮੋਰਚੇ ਦੀ ਅਗਵਾਈ ਸੰਤ ਜਰਨੈਲ ਸਿੰਘ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਕਰ ਰਹੇ ਸਨ।

3. ਇਹ ਪਹਿਲੀ ਵਾਰ ਸੀ ਜਦੋਂ ਸਾਬਕਾ ਫ਼ੌਜੀ ਤੇ ਸਿੱਖ ਪੰਥ ਦੇ ਉਘੇ ਬੁੱਧੀਜੀਵੀ ਤੇ ਇੱਥੋਂ ਤੱਕ ਬੀਬੀਆਂ ਨੇ ਵੀ ਵੱਡੀ ਗਿਣਤੀ ਵਿਚ ਮੋਰਚੇ ਵਿਚ ਸ਼ਮੂਲੀਅਤ ਕੀਤੀ।

4. ਪਾਣੀਆਂ ਦੇ ਮਸਲੇ ਨੂੰ ਲੈ ਕੇ ਕਮਿਊਨਿਸਟਾਂ ਨੇ ਕਪੂਰੀ ਮੋਰਚੇ ਵਿਚ ਡਟ ਕੇ ਸ਼ਿਰਕਤ ਕੀਤੀ।

5. ਏਸੇ ਹੀ ਦੌਰ ਤੋਂ ਪ੍ਰੇਰਨਾ ਤੇ ਉਤਸ਼ਾਹ ਲੈ ਕੇ ਭਾਰਤੀ ਕਿਸਾਨ ਯੂਨੀਅਨ ਦਾ ਘੇਰਾ ਅਤੇ ਪ੍ਰਭਾਵ ਵਿਸ਼ਾਲ ਰੂਪ ਅਖ਼ਤਿਆਰ ਕਰ ਗਿਆ। ਕਿਸਾਨੀ ਦੀ ਇਹ ਲਹਿਰ ਕਮਿਊਨਿਸਟਾਂ ਦੇ ਹੱਥਾਂ ਵਿਚੋਂ ਨਿਕਲ ਕੇ ਉਹਨਾਂ ਲੋਕਾਂ ਦੇ ਹੱਥਾਂ ਵਿਚ ਆ ਗਈ ਜਿਨ੍ਹਾਂ ਦੀ ਲੀਡਰਸ਼ਿਪ ਅਤੇ ਵਰਕਰ ਵੱਡੀ ਗਿਣਤੀ ਵਿਚ ਅੰਮ੍ਰਿਤਧਾਰੀ ਸਨ।

6. ਏਸੇ ਹੀ ਦੌਰ ਵਿਚ ਹਾਲਤਾਂ ਦੀਆਂ ਮਜਬੂਰੀਆਂ ਕਾਰਨ ਹਥਿਆਰਬੰਦ ਲਹਿਰ ਦਾ ਆਗਾਜ਼ ਹੋਇਆ। ਸਿੱਖਾਂ ਲਈ ਹੱਕ, ਨਿਆਂ ਅਤੇ ਆਜ਼ਾਦੀ ਹਾਸਿਲ ਕਰਨ ਲਈ ਪਿਛਲੇ ਡੇਢ ਸੌ ਸਾਲਾਂ ਤੋਂ ਬੰਦ ਪਏ ਗੁਰਮਤਿ-ਮਾਰਗ ਦੇ ਬੰਦ ਦਰਵਾਜ਼ਿਆਂ ਨੂੰ ਖੋਲ੍ਹਣ ਦਾ ਭਰਪੂਰ ਇਤਿਹਾਸਕ

ਅਹਿਸਾਸ ਤੇ ਖਾੜਕੂ ਸੋਝੀ ਵੀ ਏਸੇ ਦੌਰ ਵਿਚ ਹੀ ਆਈ।

7. ਸੰਤ ਜਰਨੈਲ ਸਿੰਘ ਦੀ ਧਾਰਮਿਕ ਅਗਵਾਈ ਵਿਚ ਸਿੱਖ ਪੰਥ ਨੂੰ ਬੜੇ ਚਿਰ ਪਿੱਛੋਂ ਦੋਸਤਾਂ, ਵਿਰੋਧੀਆਂ, ਸ਼ਰੀਕਾਂ ਤੇ ਦੁਸ਼ਮਣਾਂ ਵਿਚ ਬਰੀਕ ਫਰਕ ਕਰਨ ਦਾ ਵਿਚਾਰਧਾਰਕ ਅਹਿਸਾਸ ਹੋਇਆ। ਇਤਿਹਾਸ, ਧਰਮ ਤੇ ਸਭਿਆਚਾਰ ਦਾ ਵੱਡੀ ਪੱਧਰ 'ਤੇ ਸਿਧਾਂਤਕ ਰਿੜਕਣਾ ਵੀ ਏਸੇ ਦੌਰ ਵਿਚ ਪਿਆ।

8. ਮੌਕਾਪ੍ਰਸਤ, ਵਿਕੇ ਹੋਏ ਅਤੇ ਇਤਿਹਾਸ-ਦ੍ਰਿਸ਼ਟੀ ਤੋਂ ਸੱਖਣੇ ਅਤੇ ਊਣੇ ਸਿਆਸਤਦਾਨਾਂ ਦਾ ਚੜ੍ਹਦਾ ਤੇ ਡੁੱਬਦਾ ਸੂਰਜ ਵੀ ਸਿੱਖ ਪੰਥ ਨੂੰ ਏਸੇ ਦੌਰ ਵਿਚ ਵੇਖਣ ਦਾ ਮੌਕਾ ਮਿਲਿਆ। ਗੱਦਾਰੀਆਂ ਕਰਨ ਦੀ ਸੂਰਤ ਵਿਚ ਪੰਥਕ ਸਜ਼ਾਵਾਂ ਦਾ ਅਸਲ ਅਤੇ ਹਕੀਕੀ ਡਰ ਅਤੇ ਕਾਂਬਾ ਵੀ ਏਸੇ ਦੌਰ ਵਿਚ ਮੌਕਾਪ੍ਰਸਤ ਆਗੂਆਂ ਦੇ ਚਿਹਰਿਆਂ ਤੇ ਵੇਖਣ ਨੂੰ ਮਿਲਿਆ।

9. ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਘੇਰਾ, ਪ੍ਰਭਾਵ, ਤਾਕਤ ਤੇ ਜਥੇਬੰਦਕ ਜਲਾਲ ਵੀ ਏਸੇ ਦੌਰ ਵਿਚ ਪ੍ਰਗਟ ਹੋਇਆ। ਕਮਿਊਨਿਸਟ ਪ੍ਰਭਾਵ ਹੇਠਲੀਆਂ ਵਿਦਿਆਰਥੀਆਂ ਦੀਆਂ ਤਮਾਮ ਜਥੇਬੰਦੀਆਂ ਧੂੰਏ ਦੇ ਪਹਾੜ ਵਾਂਗ ਉਡਣ ਲੱਗੀਆਂ। ਕਾਲਜ, ਯੂਨੀਵਰਸਿਟੀ ਕੈਂਪਸ ਅਤੇ ਇੱਥੋਂ ਤੱਕ ਕਈ ਸਕੂਲ ਤਿੱਖੀਆਂ ਰਾਜਨੀਤਕ ਬਹਿਸਾਂ ਦਾ ਅਖਾੜਾ ਬਣ ਗਏ ਅਤੇ ਕਮਿਊਨਿਸਟਾਂ ਵਲੋਂ ਗੁੰਮਰਾਹ ਕੀਤੇ ਵਿਦਿਆਰਥੀ ਅਤੇ ਨੌਜਵਾਨ ਸਿੱਖੀ ਵਿਰਸੇ ਵੱਲ ਮੁੜਨ ਲੱਗੇ। ਪੁਰਾਤਨ ਸਿੱਖ ਇਤਿਹਾਸ ਦੀ ਪਹਿਲ ਤਾਜ਼ਗੀ ਨੇ ਨਵੇਂ ਅਰਥਾਂ ਵਿਚ ਨੌਜਵਾਨਾਂ ਦੇ ਦਿਲਾਂ-ਦਿਮਾਗਾਂ ਵਿਚ ਆਪਣਾ ਘਰ ਬਣਾ ਲਿਆ।

10. ਧਾਰਮਿਕ ਕਦਰਾਂ-ਕੀਮਤਾਂ ਉਤੇ ਆਧਾਰਿਤ ਰਾਜਨੀਤਕ ਚੜਤਲ ਦੀ ਸ਼ਾਨੋ-ਸ਼ੌਕਤ ਵੀ ਏਸੇ ਦੌਰ ਵਿਚ ਵੇਖਣ ਵਿਚ ਆਈ।

ਅਸੀਂ ਬੜੇ ਸਤਿਕਾਰ ਨਾਲ ਲੇਖਕ ਨੂੰ ਇਹ ਪੁੱਛਣਾ ਚਾਹੁੰਦੇ ਹਾਂ ਕਿ ਉਪਰੋਕਤ ਘਟਨਾਵਾਂ, ਵਰਤਾਰੇ ਅਤੇ ਰੁਝਾਨ, 'ਸਮੂਹ ਖ਼ਾਲਸੇ ਦੀ ਇੱਛਾ' ਤੋਂ ਬਿਨਾਂ ਹੀ ਹੋਂਦ ਵਿਚ ਆ ਗਏ? ਜਾਂ ਲੇਖਕ 'ਸਮੂਹ ਖ਼ਾਲਸੇ ਦੀ ਇੱਛਾ' ਦਾ ਸਿਧਾਂਤ ਅਸਮਾਨ ਤੋਂ ਉਤਾਰ ਕੇ ਲਿਆਉਣਾ ਚਾਹੁੰਦਾ ਹੈ?

ਕੀ ਖਾੜਕੂ ਸਿੱਖਾਂ ਦੀ ਮੁੱਖ ਧਾਰਾ ਤੋਂ ਨਿਖੜੇ ਹੋਏ ਸਨ?

ਜਾਂ, ਉਹ ਗਿਣਤੀ ਦੇ ਖਾੜਕੂ ਸਨ?

ਲੇਖਕ ਨੇ ਪਤਾ ਨਹੀਂ ਇਹ ਗੱਲ ਕਿਸ ਕਿਤਾਬ ਤੋਂ ਪੜ੍ਹ ਲਈ ਹੈ ਕਿ ਖਾੜਕੂ ਇਕ ਤਾਂ ਸਿੱਖਾਂ ਦੀ ਮੁੱਖ ਧਾਰਾ ਵਿਚੋਂ ਨਿਖੜੇ ਹੋਏ ਸਨ, ਦੂਜਾ ਉਹ ਗਿਣਤੀ ਦੇ ਖਾੜਕੂ ਸਨ ਅਤੇ ਤੀਜਾ ਉਹਨਾਂ ਦੇ ਪ੍ਰੋਗਰਾਮ ਨਾਲ ਸਹਿਜਧਾਰੀ, ਕਮਿਊਨਿਸਟ, ਕਾਂਗਰਸੀ, ਦਲਿਤ ਅਤੇ ਡੇਰਿਆਂ ਨਾਲ ਜੁੜੇ ਸਿੱਖ 'ਰੰਚ ਮਾਤਰ' ਵੀ ਸਹਿਮਤ ਨਹੀਂ ਸਨ।

ਲੇਖਕ ਦਾ ਉਕਤ ਹਾਸੋਹੀਣਾ ਵਿਸ਼ਲੇਸ਼ਣ ਵੀ ਹਕੀਕਤਾਂ ਨਾਲ ਮੇਲ ਨਹੀਂ ਖਾਂਦਾ। ਨਿਖੜੇ ਹੋਏ ਲੋਕ ਕਿਸੇ ਲਹਿਰ ਨੂੰ ਦਹਾਕੇ ਤੋਂ ਵਧ ਸਮੇਂ ਤੱਕ ਖਿੱਚ ਨਹੀਂ ਸਨ ਸਕਦੇ। ਜਦੋਂ ਇਕ ਪਾਸੇ ਮੀਡੀਆ, ਭਾਰਤੀ ਸਟੇਟ ਆਪਣੇ ਸਰਕਾਰੀ, ਨੀਮ-ਸਰਕਾਰੀ ਅਤੇ ਗੈਰ-ਸਰਕਾਰੀ ਵਸੀਲਿਆਂ ਨਾਲ ਖਾੜਕੂਆਂ ਵਿਰੁੱਧ ਯੁੱਧ ਕਰ ਰਹੀ ਹੋਵੇ ਅਤੇ ਜੰਗ ਦੇ ਮੈਦਾਨ ਦੀ ਬਣਤਰ ਵੀ ਅਣਸੁਖਾਵੀਂ ਅਤੇ ਵਿਰੋਧੀ ਹਾਲਤਾਂ ਵਾਲੀ ਹੋਵੇ ਅਤੇ ਖਾੜਕੂਆਂ ਵਿਰੁੱਧ ਮੁਹਿੰਮ ਵਿਚ ਫੌਜ ਵੀ ਸ਼ਾਮਿਲ ਹੋ ਜਾਵੇ ਜਿਸ ਦਾ ਕੰਮ ਸਰਹੱਦਾਂ ਤੇ ਰਾਖੀ ਕਰਨਾ ਹੁੰਦਾ ਹੈ, ਤਾਂ ਏਡੇ ਵਿਸ਼ਾਲ ਅਤੇ ਕਰੜੇ ਜਥੇਬੰਦਕ ਸਿਸਟਮ ਵਿਰੁੱਧ ਦੱਸ ਸਾਲ ਤੱਕ ਲੜਦੇ ਰਹਿਣ ਵਾਲੇ ਯੋਧੇ, ਅਵਤਾਰ ਸਿੰਘ ਜੀ! 'ਨਿਖੜੇ' ਨਹੀਂ ਹੁੰਦੇ। ਜੇ ਲੋਕ ਖਾੜਕੂਆਂ ਨੂੰ ਸ਼ਰਨ ਦਿੰਦੇ ਸਨ ਤਾਂ ਹੀ ਇੰਨੀ ਲੰਮੀ ਲੜਾਈ ਲੜੀ ਜਾ ਸਕਦੀ ਸੀ।

ਖਾੜਕੂਆਂ ਦੇ ਸਮਰਥੱਕ ਪਾਰਲੀਮੈਂਟਰੀ ਮੈਂਬਰਾਂ ਦੀ ਹੂੰਝਾ-ਫੇਰੂ ਜਿੱਤ ਨਿਖੜੇ ਹੋਏ ਲੋਕ ਕੀ ਹਾਸਲ ਕਰ ਸਕਦੇ ਸਨ?

ਕਰੀਬ 20 ਤੋਂ ਉਪਰ ਪੰਥਰ ਜਥੇਬੰਦੀਆਂ ਵਲੋਂ ਖਾੜਕੂਆਂ ਨੂੰ ਕੇਂਦਰ ਨਾਲ ਗੱਲਬਾਤ ਕਰਨ ਲਈ ਅਨੰਦਪੁਰ ਸਾਹਿਬ ਵਿਚ ਇਕੋ-ਇਕ ਧਿਰ ਸਵੀਕਾਰ ਕਰਨ ਦਾ ਐਲਾਨ ਸ. ਅਵਤਾਰ ਸਿੰਘ ਦੀ ਮਾਨਸਿਕਤਾ ਵਿਚ ਕੋਈ ਸਥਾਨ ਰੱਖਦਾ ਹੈ ਜਾਂ ਨਹੀਂ?

ਅੰਤਰਰਾਸ਼ਟਰੀ ਪੱਧਰ ਦੀਆਂ ਮਨੁੱਖੀ ਅਧਿਕਾਰ ਜਥੇਬੰਦੀਆਂ ਅਤੇ ਪੰਜਾਬ ਦੀਆਂ ਮਨੁੱਖੀ ਅਧਿਕਾਰ ਸੰਸਥਾਵਾਂ ਵੱਲੋਂ ਖਾੜਕੂ ਧਿਰਾਂ ਨੂੰ ਦਿੱਤੀ ਸਿੱਧੀ ਅਤੇ ਅਸਿੱਧੀ ਹਿਮਾਇਤ ਦੇ ਕੀ ਕੋਈ ਮਾਇਨੇ ਨਹੀਂ? ਇਸ ਸੰਬੰਧ ਵਿਚ ਸ. ਜਸਵੰਤ ਸਿੰਘ ਖਾਲੜਾ ਦੀ ਸ਼ਹਾਦਤ, ਜਸਟਿਸ ਅਜੀਤ ਸਿੰਘ ਬੈਂਸ ਨੂੰ ਜੇਲ੍ਹ ਵਿਚ ਸੁੱਟਣ ਦੀ ਘਟਨਾ ਅਤੇ ਐਡਵੋਕੇਟ ਕੁਲਵੰਤ ਸਿੰਘ ਤੇ ਪਰਿਵਾਰ ਦੀ ਸ਼ਹਾਦਤ ਅਤੇ ਹੋਰ ਮਨੁੱਖੀ ਕਾਰਕੁੰਨਾਂ ਤੇ ਪੱਤਰਕਾਰਾਂ ਉਤੇ ਤਸ਼ੱਦਦ, ਅਵਤਾਰ ਸਿੰਘ ਲਈ ਕੋਈ ਤੱਥ ਬਣਦਾ ਹੈ ਜਾਂ ਨਹੀਂ?

ਨਕਸਲੀਆਂ ਦੀਆਂ ਦੋ ਵੱਡੀਆਂ ਧਿਰਾਂ ਵਲੋਂ ਸਿੱਖ ਹਿੱਤਾਂ ਲਈ ਲੜਨ ਵਾਲੀ ਖਾੜਕੂ ਲਹਿਰ ਦੀ ਖੁੱਲ੍ਹ ਕੇ ਹਿਮਾਇਤ ਅਤੇ ਇਕ ਹੋਰ ਧਿਰ ਵਲੋਂ ਪੰਜਾਬ ਲਈ ਵਿਸ਼ੇਸ਼ ਦਰਜੇ ਲਈ ਮੰਗ ਅਤੇ ਉਸ ਧਿਰ ਵਲੋਂ ਵਿਸ਼ਾਲ ਪੱਧਰ 'ਤੇ ਕੀਤੇ ਜਥੇਬੰਦਕ ਪ੍ਰਚਾਰ ਬਾਰੇ ਸ. ਅਵਤਾਰ ਸਿੰਘ ਨੂੰ ਕੋਈ ਜਾਣਕਾਰੀ ਹੈ? ਨਕਸਲੀ ਆਗੂ ਸ. ਹਾਕਮ ਸਿੰਘ ਸਮਾਉਂ ਬਾਰੇ ਲਿਖੀ ਕਿਤਾਬ ਵਿਚ ਕਈ ਉਹ ਮਤੇ ਸ਼ਾਮਿਲ ਹਨ ਜਿਨ੍ਹਾਂ ਵਿਚ ਖਾੜਕੂ ਸਿੰਘਾਂ ਦੀ ਹਿਮਾਇਤ ਕੀਤੀ ਗਈ ਸੀ।

ਭਾਈ ਦਲਜੀਤ ਸਿੰਘ ਬਿੱਟੂ ਅਤੇ ਖਾੜਕੂ ਲਹਿਰ ਦੌਰਾਨ ਸ਼ਹੀਦ ਹੋਏ ਕਈ ਸਿੰਘਾਂ ਨੇ ਮੈਨੂੰ ਮੁਲਾਕਾਤਾਂ ਦੌਰਾਨ ਦੱਸਿਆ ਸੀ ਕਿ ਹਿੰਦੂ ਭਰਾਵਾਂ ਨੇ ਵੱਡੀ ਗਿਣਤੀ ਵਿਚ ਖਾੜਕੂਆਂ ਨੂੰ ਠਾਰਾਂ ਦਿੱਤੀਆਂ ਸਨ। ਜੇ ਹੁਣ ਸ. ਅਵਤਾਰ ਸਿੰਘ ਪੋਲੀ ਜਿਹੀ ਅਵਾਜ਼ ਨਾਲ ਇਹ ਕਹਿ ਦੇਣਗੇ ਕਿ ਇਹ ਸਭ ਕੁਝ ਲੋਕ ਡਰ ਅਤੇ ਸਹਿਮ ਨਾਲ ਕਰ ਰਹੇ ਸਨ ਤਾਂ ਸਾਡੇ ਕੋਲ ਅਵਤਾਰ ਸਿੰਘ ਦੀਆਂ ਇਹੋ ਜਿਹੀਆਂ ਦਲੀਲਾਂ ਦਾ ਸੱਚਮੁੱਚ ਹੀ ਕੋਈ ਜਵਾਬ ਨਹੀਂ ਹੋਵੇਗਾ।

ਸ਼ਾਇਦ ਉਨ੍ਹਾਂ ਦੀ ਘਟਨਾਵਾਂ ਬਾਰੇ ਕੌਮਾਂਤਰੀ ਸਮਝ ਵਿਚ ਇਹ ਮਹੱਤਵਪੂਰਨ ਤੱਥ ਗੈਰ-ਹਾਜ਼ਰ ਹੋ ਗਿਆ ਹੋਵੇਗਾ ਕਿ ਰੂਪੋਸ਼ ਕਮਿਊਨਿਸਟ ਇਨਕਲਾਬੀਆਂ ਨੇ ਲਾਤੀਨੀ ਅਮਰੀਕਾ ਦੇ ਕਿਸੇ ਮੁਲਕ ਵਿਚ ਕੀਤੀ ਗੁਪਤ ਮੀਟਿੰਗ ਦੌਰਾਨ ਦਰਬਾਰ ਸਾਹਿਬ ਉਤੇ ਹੋਏ ਫੌਜੀ ਹਮਲੇ ਦੀ ਭਰਪੂਰ ਨਿੰਦਿਆ ਕੀਤੀ ਅਤੇ ਸੰਤ ਜਰਨੈਲ ਸਿੰਘ ਨੂੰ ਭਾਵ-ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਉਹਨਾਂ ਨੇ ਆਪਣੇ ਮੈਗਜ਼ੀਨ ਦੇ ਕਵਰ ਉਤੇ ਦਰਬਾਰ ਸਾਹਿਬ ਦੀ ਵੱਡੀ ਤਸਵੀਰ ਛਾਪੀ ਅਤੇ ਵਿਸ਼ੇਸ਼ ਅੰਕ ਜਾਰੀ ਕੀਤਾ। ਇਸ ਤੋਂ ਇਲਾਵਾ ਕੇਰਲਾ ਵਿਚ ਇਕ ਨਕਸਲੀ ਪਾਰਟੀ ਦੇ ਰੂਪੋਸ਼ ਇਨਕਲਾਬੀਆਂ ਵਲੋਂ ਖਾੜਕੂ ਲਹਿਰ ਦੀ ਹਿਮਾਇਤ ਵਿਚ ਮਤੇ ਪਾਸ ਕੀਤੇ ਗਏ।

ਕਾਂਗਰਸੀ ਆਗੂ ਸ. ਜਗਮੀਤ ਸਿੰਘ ਬਰਾੜ ਸਭ ਖਤਰੇ ਮੁੱਲ ਲੈ ਕੇ ਖਾੜਕੂ ਸਿੰਘਾਂ ਵਲੋਂ ਪਾਣੀਆਂ ਦੇ ਮਸਲੇ 'ਤੇ ਲਏ ਸਟੈਂਡ ਦੀ ਖੁੱਲ੍ਹ ਕੇ ਹਿਮਾਇਤ ਕਰਦੇ ਰਹੇ ਅਤੇ ਅਖ਼ਬਾਰਾਂ ਵਿਚ ਇਸ ਸੰਬੰਧੀ ਬਿਆਨ ਵੀ ਜਾਰੀ ਕਰਦੇ ਰਹੇ। ਜੇ ਸ. ਅਵਤਾਰ ਸਿੰਘ ਨੂੰ ਪੰਜਾਬ ਦੇ ਪਾਣੀਆਂ ਨੂੰ ਪੰਜਾਬ ਵਿਚ ਰੱਖਣ ਬਾਰੇ ਥੋੜ੍ਹੀ ਬਹੁਤੀ ਹਮਦਰਦੀ ਵੀ ਹੋਵੇ ਤਾਂ ਅਸੀਂ ਉਹਨਾਂ ਦੇ ਗਿਆਨ ਵਿਚ ਵਾਧਾ ਕਰਨਾ ਚਾਹੁੰਦੇ ਹਾਂ ਕਿ ਸਤਲੁਜ-ਜਮੁਨਾ ਲਿੰਕ ਨਹਿਰ ਹੁਣ ਨੂੰ ਨਿਕਲ ਚੁੱਕੀ ਹੁੰਦੀ ਜੇ ਖਾੜਕੂ ਇਸ ਨੂੰ ਨਾ ਰੋਕਦੇ। ਇਸ ਤੋਂ ਇਲਾਵਾ ਮੁੱਖ ਮੰਤਰੀ ਬੇਅੰਤ ਸਿੰਘ ਜਦੋਂ ਪੰਜਾਬ ਵਿਚ ਖਾੜਕੂਆਂ ਦੇ ਖੂਨ ਨਾਲ ਹੱਥ ਰੰਗ ਰਿਹਾ ਸੀ ਤਾਂ ਸ. ਜਗਮੀਤ ਸਿੰਘ ਬਰਾੜ, ਸ. ਬੇਅੰਤ ਸਿੰਘ ਸਰਕਾਰ ਦੀ ਇਸ ਔਰੰਗਜ਼ੇਬੀ-ਜ਼ੁਲਮ ਦੀ ਸ਼ਰੇਆਮ ਨਿੰਦਾ ਕਰ ਰਹੇ ਸਨ। ਪੰਜਾਬੀ ਨੂੰ ਲਾਗੂ ਕਰਨ ਬਾਰੇ ਖਾੜਕੂਆਂ ਵਲੋਂ ਪੇਸ਼ ਕੀਤੀ ਦਸਤਾਵੇਜ਼ ਅਤੇ ਅਫ਼ਸਰਸ਼ਾਹੀ ਨੂੰ ਦਿੱਤੀਆਂ ਹਦਾਇਤਾਂ ਖਾੜਕੂ ਲੀਡਰਸ਼ਿਪ ਦੇ ਗਿਆਨ ਦਾ ਪ੍ਰਗਟਾਵਾ ਹੀ ਤਾਂ ਹਨ।

**ਬਾਕੀ ਅਗਲੇ ਅੰਕ 'ਚ**

ਮਾਮਲਾ ਭਾਈ ਦਲਜੀਤ ਸਿੰਘ ਅਤੇ ਸਾਥੀਆਂ ਦੀ ਗ੍ਰਿਫ਼ਤਾਰੀ ਦਾ

# ਕੀ ਸੋਚ ਕੇ ਤੁਸਾਂ ਆਵਾਜ਼ ਮੇਰੀ ਫੜੀ ਹੈ ? ਕਦੀ ਆਵਾਜ਼ ਵੀ ਸੂਲੀ ਚੜੀ ਹੈ ?

**–ਕਰਮਜੀਤ ਸਿੰਘ ਚੰਡੀਗੜ੍ਹ**

ਯੂਗੋਸਲਾਵੀਆ ਦੀ ਇਕ ਕਹਾਵਤ ਹੈ ਕਿ ਜੇ ਬੰਦੇ ਦੀ ਅਸਲੀਅਤ ਵੇਖਣੀ ਹੋਵੇ ਤਾਂ ਉਸ ਨੂੰ ਤਾਕਤ ਦੀ ਕੁਰਸੀ ਉਤੇ ਬਿਠਾ ਕੇ ਵੇਖੋ। ਇਹੋ ਹਾਲਤ ਪੰਜਾਬ ਸਰਕਾਰ ਦੀ ਬਣ ਗਈ ਹੈ ਜਿਥੇ ਵੱਡੇ ਬਾਦਲ ਸਾਹਿਬ ਅਤੇ ਛੋਟੇ ਬਾਦਲ ਸਾਹਿਬ ਤਾਕਤ ਦੇ ਬੇਲਗਾਮ ਘੋੜੇ ਉਤੇ ਸਵਾਰ ਹੋ ਕੇ ਇਹ ਨਹੀਂ ਜਾਣਦੇ ਕਿ ਜਿਹੜੇ ਪੰਛੀ ਆਪਣੇ ਖੰਭਾਂ ਨੂੰ ਲੋੜ ਤੋਂ ਜ਼ਿਆਦਾ ਫੜਫੜਾਉਂਦੇ ਹਨ, ਉਹ ਇਨ੍ਹਾਂ ਨੂੰ ਗਵਾ ਵੀ ਲੈਂਦੇ ਹਨ। ਰਾਜਸੀ ਸੂਤਰਾਂ ਅਨੁਸਾਰ ਅਕਾਲੀ ਦਲ (ਪੰਚ ਪ੍ਰਧਾਨੀ) ਦੇ ਚੇਅਰਮੈਨ ਭਾਈ ਦਲਜੀਤ ਸਿੰਘ ਬਿੱਟੂ ਦੀ ਗ੍ਰਿਫ਼ਤਾਰੀ ਨਾਲ ਸਾਬਕਾ ਖਾੜਕੂ ਆਗੂ ਦੀ ਰਾਜਸੀ ਚੜ੍ਹਤਲ ਵਿਚ ਹੋਰ ਵਾਧਾ ਹੋਵੇਗਾ ਅਤੇ ਇਹ ਕਾਰਵਾਈ ਸੁਖਬੀਰ ਬਾਦਲ ਦੇ ਰਾਜਨੀਤਕ ਭਵਿੱਖ ਲਈ ਮਹਿੰਗੀ ਵੀ ਪੈ ਸਕਦੀ ਹੈ। ਅੰਗਰੇਜ਼ੀ ਦੇ ਇਕ ਕੌਮੀ ਅਖ਼ਬਾਰ ਇੰਡੀਅਨ ਐਕਸਪ੍ਰੈਸ ਦੇ ਇਕ ਸੰਜੀਦਾ ਪੱਤਰਕਾਰ ਦੀ ਇਸ ਟਿੱਪਣੀ ਵਿਚ ਰਾਜਨੀਤਕ ਸੱਚਾਈ ਹੈ ਕਿ ਭਾਈ ਦਲਜੀਤ ਸਿੰਘ ਦੀ ਗ੍ਰਿਫ਼ਤਾਰੀ ਦਾ ਮੁੱਖ ਕਾਰਨ ਇਹ ਸੀ ਕਿ ਉਸ ਦਾ ਮਾਲਵੇ ਦੇ ਖ਼ੇਤਰ ਵਿਚ ਤੇਜ਼ੀ ਨਾਲ ਵਧ ਰਿਹਾ ਜਨਤਕ ਆਧਾਰ ਅਤੇ ਲੋਕਪ੍ਰਿਯਤਾ ਸੀ। ਸੂਤਰਾਂ ਅਨੁਸਾਰ ਬਾਦਲ ਅਕਾਲੀ ਦਲ ਵੀ ਇਸੇ ਖੇਤਰ ਵਿਚੋਂ ਆਪਣੀ ਰਾਜਨੀਤਕ ਖ਼ੁਰਾਕ ਲੈ ਰਿਹਾ ਹੈ। ਇਸ ਲਈ ਸੱਤਾ ਦਾ ਅਨੰਦ ਮਾਣ ਰਹੇ ਬਾਦਲ ਪਰਿਵਾਰ ਦੀ ਇਹੋ ਇੱਛਾ ਹੈ ਕਿ ਇਸ ਜੰਗਲ ਵਿਚ ਇਕੋ ਸ਼ੇਰ ਰਹਿਣਾ ਚਾਹੀਦਾ ਹੈ। ਨਿਰਪੱਖ ਰਾਜਨੀਤਕ ਸੂਤਰਾਂ ਦਾ ਕਹਿਣਾ ਹੈ ਕਿ ਜਦੋਂ ਤੋਂ ਭਾਈ ਦਲਜੀਤ ਸਿੰਘ ਹਥਿਆਰਬੰਦ ਜਦੋਜਹਿਦ ਦਾ ਰਾਹ ਤਿਆਗ ਕੇ ਇਕ ਵੱਖਰੀ ਪਾਰਟੀ ਬਣਾ ਕੇ ਰਾਜਨੀਤਕ ਮੈਦਾਨ ਵਿਚ ਉਤਰੇ ਹਨ, ਉਦੋਂ ਤੋਂ ਹੀ ਸ. ਪ੍ਰਕਾਸ਼ ਸਿੰਘ ਬਾਦਲ ਉਸ ਨੂੰ ਆਪਣਾ ਉਭਰਦਾ ਸ਼ਰੀਕ ਸਮਝ ਰਹੇ ਹਨ। ਇਨ੍ਹਾਂ ਸੂਤਰਾਂ ਦੀ ਇਹ ਵਿਅੰਗਮਈ ਟਿੱਪਣੀ ਬੜੀ ਦਿਲਚਸਪ ਹੈ ਕਿ ਰਾਜਨੀਤਕ ਚਾਲਾਂ ਦੇ ਧਨੰਤਰ ਬਾਦਲ ਸਾਹਿਬ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਸ ਸ਼ਰੀਕ ਨੂੰ ਦੇਸ਼ ਦਾ ਦੁਸ਼ਮਣ ਤੇ ਫਿਰ ਦੁਸ਼ਮਣ ਤੋਂ ਦਹਿਸ਼ਤਗਰਦ ਸਥਾਪਿਤ ਕਰਨ ਵਿਚ ਆਪਣੀ ਤਾਕਤ ਦੇ ਵਸੀਲਿਆਂ ਨੂੰ ਕਿਵੇਂ ਤੇ ਕਦੋਂ ਵਰਤਣਾ ਹੈ। ਦੂਜੇ ਪਾਸੇ ਕਾਨੂੰਨ ਦੇ ਨੱਕ ਨੂੰ ਮੋਮ ਵਾਂਗ ਵਰਤਣ ਅਤੇ ਢਾਲਣ ਦੀ ਜਾਚ ਵਿਚ "ਬਾਦਲ ਸਕੂਲ ਆਫ ਥਾਟ" ਦਾ ਕੋਈ ਮੁਕਾਬਲਾ ਨਹੀਂ। ਪੁਲਿਸ ਅਤੇ ਮੀਡੀਏ ਦਾ ਇਕ ਹਿੱਸਾ ਬਾਦਲਾਂ ਦੀ ਮਾਨਸਿਕਤਾ ਵਿਚ ਹੁੰਮ-ਹੁਮਾ ਕੇ ਬਿਨਾਂ ਸ਼ਰਤ ਆਪਣਾ ਹਿੱਸਾ ਵੀ ਪਾ ਰਿਹਾ ਹੈ। ਕੁਝ ਸੋਝੀਵਾਨ ਸੂਤਰਾਂ ਦਾ ਤਾਂ ਇਹ ਵੀ ਕਹਿਣਾ ਹੈ ਕਿ ਪੰਜਾਬ ਪੁਲਿਸ ਦਾ ਇਕ ਹਿੱਸਾ ਜਿਸ ਦੇ ਮੂੰਹ ਨੂੰ ਖਾੜਕੂ ਲਹਿਰ ਦੌਰਾਨ ਅਤੇ ਉਸ ਦੇ ਪੱਤਨ ਦੌਰਾਨ ਲਹੂ ਦੇ ਕਈ ਰੰਗ ਲੱਗੇ ਹੋਏ ਸਨ, ਉਹ ਇਸ ਸੂਬੇ ਨੂੰ ਬਲਦੀ ਭੱਠੀ ਵਿਚ ਹੀ ਰੱਖਣਾ ਚਾਹੁੰਦਾ ਹੈ। ਪੁਲਿਸ ਦੇ ਇਸ ਹਿੱਸੇ ਨੇ ਰਾਜਸੀ ਮਨੋਵਿਗਿਆਨੀਆਂ ਤੋਂ ਇਹ ਸਲਾਹ ਲੈ ਰੱਖੀ ਹੈ ਕਿ ਬਾਦਲ ਪਰਿਵਾਰ ਦੇ ਮਨਾਂ ਵਿਚ ਖਾੜਕੂਆਂ ਦਾ ਡਰ ਇਸ ਹੱਦ ਤਕ ਪਾ ਦਿਓ ਕਿ ਇਸ ਪਰਿਵਾਰ ਵਿਚੋਂ ਰਾਜਨੀਤਕ ਸਿਆਣਪ, ਦੂਰ-ਅੰਦੇਸ਼ੀ ਅਤੇ ਨੀਤੀ ਦੇ ਸਾਰੇ ਗੁਣ ਪੂਰੀ ਤਰ੍ਹਾਂ ਗਾਇਬ ਹੋ ਜਾਣ। ਇਹ ਮਨੋਵਿਗਿਆਨਕ ਤੱਥ ਹੈ ਕਿ ਜਿੱਥੇ ਡਰ ਹੋਵੇ ਉਥੇ ਸਿਆਣਪ ਗੈਰ ਹਾਜ਼ਰ ਹੋ ਜਾਂਦੀ ਹੈ।



**ਅੰਗਰੇਜ਼ੀ ਦੇ ਇਕ ਕੌਮੀ ਅਖ਼ਬਾਰ ਇੰਡੀਅਨ ਐਕਸਪ੍ਰੈਸ ਦੇ ਇਕ ਸੰਜੀਦਾ ਪੱਤਰਕਾਰ ਦੀ ਇਸ ਟਿੱਪਣੀ ਵਿਚ ਰਾਜਨੀਤਕ ਸੱਚਾਈ ਹੈ ਕਿ ਭਾਈ ਦਲਜੀਤ ਸਿੰਘ ਦੀ ਗ੍ਰਿਫ਼ਤਾਰੀ ਦਾ ਮੁੱਖ ਕਾਰਨ ਇਹ ਸੀ ਕਿ ਉਸ ਦਾ ਮਾਲਵੇ ਦੇ ਖ਼ੇਤਰ ਵਿਚ ਤੇਜ਼ੀ ਨਾਲ ਵਧ ਰਿਹਾ ਜਨਤਕ ਆਧਾਰ ਅਤੇ ਲੋਕਪ੍ਰਿਯਤਾ ਸੀ। ਸੂਤਰਾਂ ਅਨੁਸਾਰ ਬਾਦਲ ਅਕਾਲੀ ਦਲ ਵੀ ਇਸੇ ਖੇਤਰ ਵਿਚੋਂ ਆਪਣੀ ਰਾਜਨੀਤਕ ਖ਼ੁਰਾਕ ਲੈ ਰਿਹਾ ਹੈ। ਇਸ ਲਈ ਸੱਤਾ ਦਾ ਅਨੰਦ ਮਾਣ ਰਹੇ ਬਾਦਲ ਪਰਿਵਾਰ ਦੀ ਇਹੋ ਇੱਛਾ ਹੈ ਕਿ ਇਸ ਜੰਗਲ ਵਿਚ ਇਕੋ ਸ਼ੇਰ ਰਹਿਣਾ ਚਾਹੀਦਾ ਹੈ।**

ਸੂਤਰਾਂ ਮੁਤਾਬਕ 'ਖਾੜਕੂ ਆਏ, ਫਿਰ ਆਏ' ਦਾ ਭਿਆਨਕ ਡਰ ਤੇ ਕਾਂਬਾ ਦੂਰ ਕਰਨ ਲਈ ਜ਼ਰੂਰੀ ਸੀ ਕਿ ਕਿਸੇ ਅਜਿਹੇ ਰਾਜਸੀ ਵਿਅਕਤੀ ਦੀ, ਜਿਸ ਦਾ ਪਿਛੋਕੜ ਖਾੜਕੂ ਹੋਵੇ, ਉਸ ਦੀ ਬਲੀ ਲਈ ਜਾਂਦੀ, ਜਿਸ ਨਾਲ ਇਕ ਪਾਸੇ ਮੂੰਹ-ਜ਼ੋਰ ਆ ਰਹੀਆਂ ਰਾਜਸੀ ਰੁਕਾਵਟਾਂ ਖਤਮ ਹੋਣ ਅਤੇ ਦੂਜਾ ਪੁਲਿਸ ਦਾ ਤੋਰੀ ਫੁਲਕਾ ਵੀ ਸੁੱਖ ਨਾਲ ਚਲਦਾ ਰਹੇ। ਇਸ ਉਦੇਸ਼ ਲਈ ਬਾਦਲ ਪਰਿਵਾਰ ਦੇ ਇਰਦ ਗਿਰਦ ਜੁੜੇ ਸਲਾਹਕਾਰਾਂ ਨੇ ਸਲਾਹ ਦਿੱਤੀ ਕਿ ਸਭ ਤੋਂ ਤਿੱਖਾ ਰਾਜਨੀਤਕ ਕੰਡਾ ਦਲਜੀਤ ਸਿੰਘ ਬਿੱਟੂ ਹੀ ਹੈ, ਉਸ ਨੂੰ ਨੱਥ ਪਾਓ ਅਤੇ ਬਾਕੀ ਰਾਜਸੀ ਕੰਡੇ ਜਾਂ ਤਾਂ ਆਪਣੇ ਆਪ ਖੁੰਡੇ ਹੋ ਜਾਣਗੇ ਅਤੇ ਜੇ ਖੁੰਡੇ ਨਾ ਵੀ ਹੋਣ ਤਾਂ ਵੀ ਉਹਨਾਂ ਦੀ ਸੰਭਾਵੀ ਏਕਤਾ ਨੂੰ 'ਅਨੇਕਤਾ' ਵਿਚ ਬਦਲਣ ਲਈ ਉਹਨਾਂ ਨੂੰ ਪਲੋਸਣ ਅਤੇ ਵਰਚਾਉਣ ਦੇ ਢੰਗ ਤਰੀਕੇ ਲੱਭਣੇ ਅਤੇ ਵਰਤਣੇ ਖੱਬੇ ਹੱਥ ਦੀ ਖੇਡ ਹੈ। ਕੀ ਦਲਜੀਤ ਸਿੰਘ ਬਿੱਟੂ ਨੂੰ ਲੰਮੇ ਅਰਸੇ ਤਕ ਜੇਲ੍ਹ ਵਿਚ ਨਜ਼ਰਬੰਦ ਰੱਖਣ ਜਾਂ ਉਸ ਨੂੰ ਮੁਕੱਦਮਿਆਂ ਵਿਚ ਉਲਝਾਉਣ ਜਾਂ ਉਸ ਦੀ ਪਾਰਟੀ ਦੇ ਕਾਰਕੁੰਨਾਂ ਦੇ ਹੌਂਸਲੇ ਡੇਗਣ ਨਾਲ ਸ. ਪ੍ਰਕਾਸ਼ ਸਿੰਘ ਬਾਦਲ ਦੀ ਰਾਜਨੀਤਕ ਸਾਖ਼ ਨੂੰ ਧੱਕਾ ਲੱਗ ਸਕਦਾ ਹੈ, ਖ਼ਾਸ ਕਰਕੇ ਉਸ ਸਮੇਂ ਜਦੋਂ ਉਹਨਾਂ ਦਾ ਲਾਡਲਾ ਮੁੱਖ ਮੰਤਰੀ ਦਾ ਤਾਜ ਸਜਾਉਣ ਲਈ ਕਾਹਲਾ ਹੈ ? ਰਾਜਨੀਤਕ ਸੂਤਰ ਇਸ ਸਵਾਲ ਦੇ ਕਈ ਜਵਾਬ ਦੇ ਰਹੇ ਹਨ। ਇਕ ਜਵਾਬ ਤਾਂ ਇਹ ਹੈ ਕਿ ਦਲਜੀਤ ਬਿੱਟੂ ਜੋ ਹਥਿਆਰਬੰਦ ਜਦੋਜਹਿਦ ਵਿਚ ਖਾੜਕੂਆਂ ਦਾ ਬੌਧਿਕ ਤਰਜਮਾਨ ਸੀ ਤਾਂ ਹੁਣ ਲੋਕ ਰਾਜ ਦੀ ਜਦੋਜਹਿਦ ਵਿਚ ਉਹ ਹੰਢਿਆ ਹੋਇਆ ਸਿਆਸੀ ਆਗੂ ਸਾਬਿਤ ਹੋ ਚੁੱਕਿਆ ਹੈ। ਪਰ ਇਸ ਜਵਾਬ

**ਰਾਜਨੀਤਕ ਚਾਲਾਂ ਦੇ ਧਨੰਤਰ ਬਾਦਲ ਸਾਹਿਬ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਸ ਸ਼ਰੀਕ ਨੂੰ ਦੇਸ਼ ਦਾ ਦੁਸ਼ਮਣ ਤੇ ਫਿਰ ਦੁਸ਼ਮਣ ਤੋਂ ਦਹਿਸ਼ਤਗਰਦ ਸਥਾਪਿਤ ਕਰਨ ਵਿਚ ਆਪਣੀ ਤਾਕਤ ਦੇ ਵਸੀਲਿਆਂ ਨੂੰ ਕਿਵੇਂ ਤੇ ਕਦੋਂ ਵਰਤਣਾ ਹੈ। ਦੂਜੇ ਪਾਸੇ ਕਾਨੂੰਨ ਦੇ ਨੱਕ ਨੂੰ ਮੋਮ ਵਾਂਗ ਵਰਤਣ ਅਤੇ ਢਾਲਣ ਦੀ ਜਾਚ ਵਿਚ "ਬਾਦਲ ਸਕੂਲ ਆਫ ਥਾਟ" ਦਾ ਕੋਈ ਮੁਕਾਬਲਾ ਨਹੀਂ।**

ਤੋਂ ਇਕ ਵੱਖਰਾ ਜਵਾਬ ਇਹ ਵੀ ਹੈ ਕਿ ਭਾਵੇਂ ਉਹ ਧੀਰਜ, ਠਰ੍ਹੰਮਾ, ਦੂਰ-ਅੰਦੇਸ਼ ਸੋਚ ਅਤੇ ਦ੍ਰਿੜ੍ਹ ਇਰਾਦੇ ਦਾ ਮਾਲਕ ਹੈ ਪਰ ਫਿਰ ਵੀ ਵਿਰੋਧੀ ਹਾਲਤਾਂ ਤੇ ਤਾਕਤਾਂ ਉਸ ਨੂੰ ਉਖਾੜਨ ਵਿਚ ਜਾਂ ਤਾਂ ਇਕ ਮੱਤ ਹਨ ਅਤੇ ਜਾਂ ਉਸ ਦੀ ਜਥੇਬੰਦਕ ਰੂਪ ਵਿਚ ਖ਼ਾਮੋਸ਼ ਮੁਖਾਲਫ਼ਤ ਦੀ ਕੁਟਿਲ ਨੀਤੀ ਅਖ਼ਤਿਆਰ ਕਰ ਰਹੀਆਂ ਹਨ। ਰਾਜਨੀਤਕ ਸੂਤਰਾਂ ਅਨੁਸਾਰ ਕੇਂਦਰ ਸਰਕਾਰ ਦਲਜੀਤ ਸਿੰਘ ਬਿੱਟੂ ਦੀ ਗ੍ਰਿਫ਼ਤਾਰੀ ਤੇ ਖ਼ਾਮੋਸ਼ ਹੈ ਕਿਉਂਕਿ ਅਮਨ ਕਾਨੂੰਨ ਦਾ ਮਸਲਾ ਸੂਬੇ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ। ਇਸ ਵਿਚ ਵੀ ਸੂਤਰਾਂ ਅਨੁਸਾਰ ਕੇਂਦਰ ਦੀ ਇਕ ਚਾਲ ਹੈ ਤਾਂ ਜੋ ਸਿੱਖਾਂ ਵਿਚ ਬਾਦਲ ਦਾ ਰਹਿੰਦਾ-ਖੂੰਹਦਾ ਧਾਰਮਿਕ ਪ੍ਰਭਾਵ ਵੀ ਘਟੇ। ਉਹਨਾਂ ਨੂੰ ਲੱਗਦਾ ਹੈ ਕਿ ਇਸ ਚਾਲ ਨਾਲ ਆਉਂਦੀਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਬਾਦਲ ਦਲ ਨੂੰ ਕਮਜ਼ੋਰ ਕਰਨ ਲਈ ਰਾਹ ਪੱਧਰਾ ਹੋਵੇਗਾ। ਪੁਲਿਸ ਸੂਤਰਾਂ ਵਲੋਂ ਭਾਈ ਦਲਜੀਤ ਸਿੰਘ ਨੂੰ ਹਾਲ ਵਿਚ ਹੋਈਆਂ ਹਿੰਸਕ ਵਾਰਦਾਤਾਂ ਨਾਲ ਜੋੜਨ ਲਈ ਪੂਰਾ ਜ਼ੋਰ ਲਾਇਆ ਜਾ ਰਿਹਾ ਹੈ। ਇਸ ਦਿਸ਼ਾ ਵਿਚ ਮੀਡੀਆ ਵਿਚ ਬੈਠੇ ਪੁਲਿਸ ਦੇ 'ਦੋਸਤਾਂ' ਨੂੰ ਬੁਲਾ ਬੁਲਾ ਕੇ ਮਨਘੜ੍ਹਤ ਕਹਾਣੀਆਂ ਅਤੇ ਖ਼ਬਰਾਂ ਪਲਾਂਟ ਕੀਤੀਆਂ ਜਾ ਰਹੀਆਂ ਹਨ। ਇਹ ਉਸੇ ਤਰ੍ਹਾਂ ਦਾ ਮਾਹੌਲ ਸਿਰਜਿਆ ਜਾ ਰਿਹਾ ਹੈ ਜਿਹੋ ਜਿਹਾ ਖਾੜਕੂ ਲਹਿਰ ਦੌਰਾਨ ਸਿਰਜਿਆ ਗਿਆ ਸੀ। ਭਾਈ ਦਲਜੀਤ ਸਿੰਘ ਦਾ ਖਾੜਕੂ ਪਿਛੋਕੜ ਹੋਣ ਕਰਕੇ ਉਹਨਾਂ ਨੂੰ ਹਿੰਸਕ ਵਾਰਦਾਤਾਂ ਨਾਲ ਜੋੜਨ ਲਈ ਪੁਲਿਸ ਅਤੇ ਸਰਕਾਰ ਨੂੰ ਕੋਈ ਵਿਸ਼ੇਸ਼ ਤਰੱਦਦ ਨਹੀਂ ਕਰਨਾ ਪੈਂਦਾ। ਇਹੋ ਕਾਰਨ ਹੈ ਕਿ ਭਾਈ ਦਲਜੀਤ ਸਿੰਘ ਦੀ ਗ੍ਰਿਫ਼ਤਾਰੀ ਤੋਂ ਪਿੱਛੋਂ ਤਮਾਮ ਰਾਜਸੀ ਪਾਰਟੀਆਂ ਕਿਸੇ ਨਾ ਕਿਸੇ ਰੂਪ ਵਿਚ ਪੁਲਿਸ ਤੇ ਸਰਕਾਰ ਦੀਆਂ ਪੁਜ਼ੀਸ਼ਨਾਂ ਨੂੰ ਖ਼ਾਮੋਸ਼ ਸਹਿਮਤੀ ਦੇ ਰਹੀਆਂ ਹਨ ਅਤੇ ਖੁੱਲ੍ਹ ਕੇ ਇਸ ਗੈਰ-ਸੰਵਿਧਾਨਕ ਕਾਰਵਾਈ ਵਿਰੁੱਧ ਆਪਣੀ ਆਵਾਜ਼ ਬੁਲੰਦ ਨਹੀਂ ਕਰ ਰਹੀਆਂ। ਇਕ ਉਘੇ ਰਾਜਨੀਤਕ ਨੇਤਾ ਨੇ ਦੱਸਿਆ ਕਿ ਬਾਦਲ ਸਾਹਿਬ ਨੇ ਇਨ੍ਹਾਂ ਰਾਜਸੀ ਆਗੂਆਂ ਦੀ ਆਜ਼ਾਦ ਰਾਏ ਨੂੰ ਵੀ ਹਾਈਜੈਕ ਕਰ ਲਿਆ ਹੈ। ਪੰਚ ਪ੍ਰਧਾਨੀ ਦੇ ਸੂਤਰਾਂ ਮੁਤਾਬਿਕ ਹਾਲ ਵਿਚ ਹੋਈਆਂ ਵਾਰਦਾਤਾਂ ਨਾਲ ਪਾਰਟੀ ਦਾ ਕੋਈ ਸੰਬੰਧ ਨਹੀਂ। ਦਿਲਚਸਪ ਗੱਲ ਇਹ ਹੈ ਕਿ ਪੁਲਿਸ ਤੇ ਸਰਕਾਰ ਦੇ ਉਚ ਸੂਤਰ ਵੀ ਇਸ ਤੱਥ ਨੂੰ ਸਵੀਕਾਰ ਕਰਦੇ ਹਨ। ਪਰ ਉਹ ਇਹ ਚਾਹੁੰਦੇ ਹਨ ਕਿ ਦਲਜੀਤ ਸਿੰਘ ਲਕੀਰ ਦੇ ਉਸ ਪਾਸੇ ਵੱਲ ਹੋ ਕੇ ਇਨ੍ਹਾਂ ਵਾਰਦਾਤਾਂ ਦੀ ਉਸੇ ਜ਼ੋਰ ਨਾਲ ਨਿੰਦਾ ਕਰੇ ਜਿਵੇਂ ਉਹ ਕਰ ਰਹੇ ਹਨ ਪਰ ਨਿਰਪੱਖ ਸੂਤਰਾਂ ਦਾ ਇਹ ਕਹਿਣਾ ਹੈ ਕਿ ਭਾਈ ਦਲਜੀਤ ਸਿੰਘ ਦੀ ਹੰਢੀ ਹੋਈ ਰਾਜਨੀਤਕ ਸ਼ਖਸੀਅਤ ਕਿਸੇ ਵੀ ਹਾਲਤ ਵਿਚ ਲਕੀਰ ਦੇ ਦੂਜੇ ਪਾਸੇ ਨਹੀਂ ਜਾਵੇਗੀ। ਲਕੀਰ ਦੇ ਇਸ ਪਾਸੇ ਵੱਲ ਰਹਿ ਕੇ ਹੀ ਉਸ ਦੀ ਰਾਜਨੀਤਕ ਤਾਕਤ ਅਤੇ ਦ੍ਰਿੜ੍ਹਤਾ ਦਾ ਸਿੱਕਾ ਲੋਕਾਂ ਵਿਚ ਜਮ ਸਕੇਗਾ। ਪਾਰਟੀ ਦੇ ਸੂਤਰਾਂ ਅਨੁਸਾਰ ਕਰੀਬ 100 ਤੋਂ ਉਪਰ ਪਾਰਟੀ ਦੇ ਵਰਕਰ ਮਾਨਸਾ ਅਤੇ ਬਠਿੰਡਾ ਜ਼ਿਲ੍ਹਿਆਂ ਤੋਂ ਫੜੇ ਜਾ ਚੁੱਕੇ ਹਨ। ਦਰਜਨਾਂ ਵਰਕਰਾਂ ਉਤੇ ਝੂਠੇ ਮੁਕੱਦਮੇ ਪਾਏ ਗਏ ਅਤੇ ਉਹਨਾਂ ਨੂੰ ਭਾਈ ਦਲਜੀਤ ਸਿੰਘ ਤੋਂ ਦੂਰੀ ਰੱਖਣ ਲਈ ਲਾਲਚ ਦਿੱਤੇ ਜਾ ਰਹੇ ਹਨ। ਹਾਲਤ ਇੱਥੋਂ ਤੱਕ ਪਹੁੰਚ ਗਈ ਹੈ ਕਿ ਫੜੇ ਗਏ ਵਰਕਰਾਂ ਦੀ ਪੈਰਵੀ ਕਰਨ ਵਾਲਿਆਂ ਨੂੰ ਵੀ ਗ੍ਰਿਫ਼ਤਾਰ ਕੀਤਾ ਜਾ ਰਿਹਾ ਹੈ। ਇਸੇ ਦੌਰਾਨ ਪਾਰਟੀ ਨੇ ਪੰਜਾਬ ਦੇ ਰਾਜਪਾਲ ਨੂੰ ਮਿਲਣ ਦਾ ਫੈਸਲਾ ਕੀਤਾ ਹੈ ਤਾਂ ਜੋ ਉਹਨਾਂ ਨੂੰ ਬਾਦਲ ਸਰਕਾਰ ਦੀਆਂ ਗੈਰ-ਸੰਵਿਧਾਨਕ, ਗੈਰ-ਜਮਹੂਰੀ ਅਤੇ ਗੈਰ ਕਾਨੂੰਨੀ ਕਾਰਵਾਈਆਂ ਤੋਂ ਜਾਣੂ ਕਰਵਾਇਆ ਜਾਵੇ ਅਤੇ ਭਾਈ ਦਲਜੀਤ ਸਿੰਘ ਸਮੇਤ ਫੜੇ ਆਗੂਆਂ ਅਤੇ ਵਰਕਰਾਂ ਦੀ ਰਿਹਾਈ ਕਰਵਾਈ ਜਾਵੇ। ਪਾਰਟੀ ਦੇ ਜਥੇਬੰਦਕ ਸਕੱਤਰ ਭਾਈ ਸੁਰਿੰਦਰ ਸਿੰਘ ਕਿਸ਼ਨਪੁਰਾ ਨੇ ਇਸ ਪੱਤਰਕਾਰ ਨੂੰ ਦੱਸਿਆ ਕਿ ਰਾਜਪਾਲ ਨਾਲ ਮੁਲਾਕਾਤ ਕਰਨ ਲਈ 2 ਸਤੰਬਰ ਦਾ ਸਮਾਂ ਮੰਗਿਆ ਗਿਆ ਹੈ। ਉਧਰ ਰਾਜ ਭਵਨ ਦੇ ਸੂਤਰਾਂ ਨੇ ਦੱਸਿਆ ਕਿ ਮੁਲਾਕਾਤ ਸੰਬੰਧੀ 1 ਸਤੰਬਰ ਨੂੰ ਜਾਣਕਾਰੀ ਦਿੱਤੀ ਜਾਵੇਗੀ। ਪਾਰਟੀ ਸੂਤਰਾਂ ਤੋਂ ਇਹ ਵੀ ਪਤਾ ਲੱਗਾ ਹੈ ਕਿ ਬਠਿੰਡਾ ਤੋਂ ਇਕ ਵੱਡਾ ਰੋਸ ਮਾਰਚ ਕੱਢੇ ਜਾਣ ਦੀ ਸੰਭਾਵਨਾ ਹੈ ਜਿਹੜਾ ਰੋਸ ਮਾਰਚ ਪ੍ਰਕਾਸ਼ ਸਿੰਘ ਬਾਦਲ ਦੇ ਪਿੰਡ ਤੱਕ ਪਹੁੰਚੇਗਾ ਅਤੇ ਇੰਜ ਸਰਕਾਰ ਦੀਆਂ ਲੋਕ-ਵਿਰੋਧੀ ਨੀਤੀਆਂ ਤੋਂ ਸੰਗਤਾਂ ਨੂੰ ਜਾਣੂ ਕਰਵਾਏਗਾ। -o-

## ਕੁਦਰਤੀ ਇਹ ਰਾਹ ਸਾਨੂੰ ਮਿਲ ਗਿਆ...

ਸਫਾ 20 ਦਾ ਬਾਕੀ

ਸਤਿਗੁਰਾਂ ਕੋਲ ਕਿਹੜੀ ਐ ਸਭ ਤੋਂ ਵੱਡੀ ਦਾਤ ਦੁੱਧ ਦੀ ਨਹੀਂਗੀ, ਪੁੱਤ ਦੀ ਨਹੀਂਗੀ ਤੇ ਗੁਰੂ ਹੁਣ ਗੱਦੀ ਵੀ ਕਿਸੇ ਨੂੰ ਨਹੀਂ ਦਿੰਦੇ। ਕਿਸੇ ਸਾਧ ਨੂੰ ਹੁਣ ਉਹ ਗੁਰੂ ਨਹੀਂ ਬਣਾ ਸਕਦੇ। ਗੁਰੂ ਨੇ ਜਦ ਗੁਰਗੱਦੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਦਿੱਤੀ ਸੀ ਤਾਂ ਉਹਦੇ ਕੋਲ ਇਕ ਵਿਸ਼ੇਸ਼ ਦਾਤ ਸੀ ਜਿਹੜੀ ਜਿਹੜਾ ਮਰਜੀ ਸਿੱਖ ਲੈ ਸਕਦਾ ਐ ਤੇ ਉਸ ਵਿਸ਼ੇਸ਼ ਦਾਤ ਨੂੰ ਗੁਰਾਂ ਦੇ ਤੋਂ ਬਾਅਦ ਸਿੱਖਾਂ ਨੇ ਇੰਨ੍ਹਾਂ ਸਤਿਕਾਰ ਕੀਤਾ ਤੇ ਉਹ ਵਿਸ਼ੇਸ਼ ਦਾਤ ਐ ਗੁਰੂ ਦੇ ਕੋਲ ਐ ਉਹ ਹੈ 'ਸ਼ਹਾਦਤ' ਦੀ ਦਾਤ ਜਿੰਨ੍ਹਾਂ ਨੂੰ ਇਹ ਦਾਤ ਮਿਲਦੀ ਏ ਉਹ ਗੁਰੂ ਤਾਂ ਨਹੀਂ ਬਣਦੇ ਲੇਕਿਨ ਗੁਰੂ ਤੋਂ ਬਾਅਦ ਸਾਡੀ ਕੌਮ ਦੇ ਸਭ ਤੋਂ ਵੱਧ ਸਤਿਕਾਰਤ ਲੋਕ ਬਣਦੇ ਨੇ। ਸੋ ਜੇ ਸਾਡੀ ਕਿਸਮਤ 'ਚ ਇਹ ਦਾਤ ਨਹੀਂ ਜੇ ਸਤਿਗੁਰ ਨੇ ਅਜੇ ਸਾਨੂੰ ਇੰਨੀ ਮੱਤ'ਬੁੱਧ ਤਾਕਤ ਨਹੀਂ ਦਿੱਤੀ ਤਾਂ ਘੱਟੋ'ਘੱਟ ਉਸ ਦਾਤ ਨੂੰ ਪ੍ਰਾਪਤ ਕਰਨ ਵਾਲਿਆਂ ਦੇ ਅੱਗੇ ਆਪਣਾ ਸਿਰ ਝੁਕਾਇਆ ਕਰੋ ਉਸ ਦਾਤ ਨੂੰ ਪ੍ਰਾਪਤ ਕਰਨ ਦੀ ਤਮੰਨਾ ਜਰੂਰ ਕਰਿਆ ਕਰੋ ਸਤਿਗੁਰ ਮਿਹਰ ਕਰੇ ਜੇ ਅਸੀਂ ਇਹ ਮੰਗ ਕਰਾਂਗੇ ਤਾਂ ਉਹ ਬਾਕੀ ਸਾਰੀਆਂ ਦਾਤਾਂ ਇਹਦੇ ਵਿੱਚ ਈ ਦੇ ਦੇਊਗਾ।

ਮੈਂ ਇਹ ਆਸ ਕਰਦਾਂ ਐ ਮੈਂ ਕੋਈ ਸਿਆਸੀ ਲੀਡਰ ਤਾਂ ਹੈ ਨਹੀਂ ਕਿ ਕੋਈ ਸਿਆਸੀ ਲਾਈਨ ਜਾਂ ਸਿਆਸੀ ਪੈਂਤੜਾ ਕਰ ਸਕਾਂ ਮਨੁੱਖੀ ਅਧਿਕਾਰਾਂ ਦੇ ਪਲੇਟਫਾਰਮ ਤੋਂ ਮੈਂ ਤੁਹਾਨੂੰ ਜਰੂਰ ਕਹੂੰਗਾ ਖਾਲਸਾ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਲਈ ਦੁਨੀਆਂ ਦੇ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਲਈ ਸਾਜਿਆ ਗਿਆ ਸੀ ਤੇ ਜੇ 'ਆਪਣੇ ਮਨੁੱਖੀ ਅਧਿਕਾਰ ਹੀ ਨਾ ਬਚਾ ਸਕਿਓ' ਤਾਂ ਦੁਨੀਆਂ 'ਚ ਤੁਸੀਂ ਖਾਲਸੇ ਦੀ ਡੈਫੀਨੇਸ਼ਨ (ਪਰਿਭਾਸ਼ਾ) ਕੁੱਛ ਵੀ ਨਹੀਂ ਦੇ ਸਕੋਗੇ, ਸੋ ਅੱਜ ਖਾਲਸੇ ਦੀ ਵਿਆਖਿਆ ਕਰਨ ਲਈ ਹੀ ਆਪਣੇ ਫਰਜ ਨੂੰ ਪਛਾਣੋ ਸਤਿਗੁਰ ਪਾਸ ਅਰਦਾਸ ਕਰਿਆ ਕਰੋ, ਦੁਨੀਆਂ ਦੇ ਵਿੱਚ ਮਾੜੇ ਲੋਕਾਂ ਨਾਲ ਰਹਿ ਕੇ ਮਾੜੇ ਸਮਾਜ ਦੇ ਨਾਲ ਖਹਿ ਕੇ ਮਾੜੀਆਂ ਬਿਰਤੀਆਂ ਆਈਆਂ ਨੇ, ਕਮਜੋਰੀਆਂ ਆਈਆਂ ਨੇ, ਘਰਾਂ ਵੱਲ ਨੂੰ ਭੱਜਦੇ ਐ। ਪੰਥ ਦੇ ਕਾਜ ਦੀ ਥਾਂ ਤੇ ਲਾਲਚ ਵੱਸ ਕਈ ਕੁੱਛ ਕਰਦੇ ਐ। ਸਤਿਗੁਰ ਪਾਸ ਅਰਦਾਸ ਕਰਿਆ ਕਰੋ ਇੰਨ੍ਹਾਂ ਮਾੜੀਆਂ ਬਿਰਤੀਆਂ ਤੋਂ ਖਹਿੜਾ ਛੁੱਟੇ ਤੇ ਸਤਿਗੁਰ ਆਪਣੇ ਗੱਡੀ ਰਾਹ ਤੇ ਚੱਲਣ ਦੀ ਸਮਰਥਾ ਬਖਸ਼ੇ। ਮੈਂ ਅੱਜ ਏਸ ਮੌਕੇ ਦੇ ਉੱਤੇ ਜਿੱਥੇ ਅਣਖੀਲਾ ਪੰਜਾਬ ਤੇ ਏਸ ਦੇ ਪ੍ਰਬੰਧਕਾਂ ਨੂੰ ਵਧਾਈ ਦਿੰਨਾ ਕਿ ਉਹਨਾਂ ਨੇ ਆਪਣਾ ਅਗਲਾ ਸਾਲ ਸ਼ੁਰੂ ਕਰਨਾ ਐ ਉੱਥੇ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਦਾ ਕਿ ਸਤਿਗੁਰ ਤੋਂ ਲੈਣਾ ਈ ਨਾ ਸਿੱਖੋ ਸਤਿਗੁਰ ਤੋਂ ਕੁੱਛ ਜੋ ਤੁਹਾਨੂੰ ਹਦਾਇਤ ਹੋਈ ਐ ਉਹ ਵੀ ਪੂਰੀ ਕਰਨੀ ਸਿੱਖੋ। ਸਾਰਾ ਕੁੱਛ ਇਹਦੇ ਵਿੱਚ ਆ ਜਾਊਗਾ ਸਾਰੀਆਂ ਖੁਸ਼ੀਆਂ ਪ੍ਰਾਪਤ ਹੋਣਗੀਆਂ ਇੰਨ੍ਹਾਂ ਹੀ ਕਹਿੰਦਾ ਹੋਇਆ ਆਉ ਫਤਿਹ ਸਾਂਝੀ ਕਰੀਏ ਵਾਹਿਗੁਰੂ ਜੀ ਕਾ ਖਾਲਸਾ ਸ਼੍ਰੀ ਵਾਹਿਗੁਰੂ ਜੀ ਕੀ ਫਤਿਹ।

-o-

## ਬੀਬੀ ਬਲਜੀਤ ਕੌਰ ਤੇ ਹਰਦੀਪ ਕੌਰ ਨੂੰ ਸ਼ਰਧਾਂਜਲੀ

# ਨਹੀਂ! ਇਸ ਤਰ੍ਹਾਂ ਨਹੀਂ ਹੋ ਸਕਦਾ



ਬੀਬੀ ਬਲਜੀਤ ਕੌਰ ਬੀਬੀ ਹਰਦੀਪ ਕੌਰ ਦੀ ਬੇਟੀ ਗੁਰਸ਼ਮਸ਼ੀਰ ਕੌਰ ਨੂੰ ਗੋਦ ਵਿਚ ਲਈ ਬੈਠੀ ਹੋਈ।

**ਖਾੜਕੂ ਲਹਿਰ ਨਾਲ ਸਬੰਧਤ ਇਨ੍ਹਾਂ ਬੀਬੀਆਂ ਨੂੰ ਮੈਂ ਕਈ ਵਾਰ ਮਿਲਿਆ ਪਰ ਇਨ੍ਹਾਂ ਨਾਲ ਮੁਲਾਕਾਤ ਨੂੰ ਲਿਖ ਨਾ ਸਕਿਆ। ਜਦੋਂ ਬੀਬੀ ਬਲਜੀਤ ਕੌਰ ਦੀ ਚਲਾਣੇ ਦੀ ਖਬਰ ਮਿਲੀ ਤਾਂ ਮੈਨੂੰ ਇਕ ਵਾਰ ਆਪਣੇ ਅਧੂਰੇ ਕੰਮ ਦਾ ਅਹਿਸਾਸ ਹੋਇਆ। ਮੈਂ ਇਨ੍ਹਾਂ ਦੋਹਾਂ ਬੀਬੀਆਂ ਨੂੰ ਇਕੱਠਿਆਂ ਹੀ ਮਿਲਿਆਂ ਸਾਂ, ਜਦੋਂ ਇਨ੍ਹਾਂ ਦੋਹਾਂ ਦਾ ਨਾਂਅ ਬੁੜੈਲ ਜੇਲ੍ਹ ਕੇਸ ਵਿਚ ਆਇਆ ਸੀ। ਦੋ ਢਾਈ ਵਰ੍ਹੇ ਪਹਿਲਾਂ ਕੀਤੀਆਂ ਗੱਲਾਂ ਵਿਚੋਂ ਕਾਫੀ ਕੁਝ ਵਿਸਰ ਗਿਆ ਹੈ ਫਿਰ ਵੀ ਇਕ ਸ਼ਰਧਾਂਜਲੀ ਵਜੋਂ ਉਨ੍ਹਾਂ ਨਾਲ ਬਿਤਾਏ ਪਲ ਪਾਠਕਾਂ ਨਾਲ ਸਾਂਝੇ ਕਰਨੇ ਚਾਹੁੰਦਾ ਹਾਂ: ਸੇਵਕ ਸਿੰਘ**

ਗਾਂਧੀਆਂ ਦੀ ਮੂਰਤਾਂ ਛਾਪ ਛਾਪ ਕੇ ਅਹਿੰਸਾ ਦਾ ਪ੍ਰਚਾਰ ਕਰਨ ਵਾਲੇ ਇਸ ਮੁਲਕ ਦੀ ਹਿੰਸਾ ਇਤਿਹਾਸ ਜਦੋਂ ਅਗਲੀਆਂ ਨਸਲਾਂ ਪੜ੍ਹਨਗੀਆਂ ਤਾਂ ਉਨ੍ਹਾਂ ਨੂੰ ਯਕੀਨ ਕਰਨਾ ਔਖਾ ਹੋ ਜਾਵੇਗਾ ਕਿ ਸਚਮੁੱਚ ਇਸ ਤਰ੍ਹਾਂ ਹੋਇਆ ਹੋਵੇਗਾ। ਸੋਚਣ ਤੋਂ ਬਾਅਦ ਉਹ ਸਿਰ ਮਾਰਨਗੇ ਨਹੀਂ! ਇਸ ਤਰ੍ਹਾਂ ਨਹੀਂ ਹੋ ਸਕਦਾ।

ਹਰਿਆਣੇ ਦੇ ਪੇਂਡੂ ਕਾਲਜ ਵਿਚੋਂ ਬੀ.ਏ. ਕਰਨ ਮਗਰੋਂ ਇਕ ਨੌਜਵਾਨ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਪੜ੍ਹਨ ਆਇਆ ਤਾਂ ਉਸਨੇ 'ਹਵਾਏਂ' ਫਿਲਮ ਵੇਖੀ। ਉਸਨੂੰ ਇਹ ਫਿਲਮ ਵੇਖ ਕੇ ਬਹੁਤ ਗੁੱਸਾ ਆਇਆ ਉਹ ਹਰ ਜਾਣ ਪਛਾਣ ਵਾਲੇ ਨੂੰ ਰੋਕ ਰੋਕ ਕੇ ਆਖੇ ਇਹ ਫਿਲਮ ਬਹੁਤ ਵੱਡਾ ਝੂਠ ਏ। ਇਸ ਤਰ੍ਹਾਂ ਨਹੀਂ ਹੋ ਸਕਦਾ। ਉਸਦਾ ਮਤਲਬ ਇਸ ਫਿਲਮ ਵਿਚਲੀ ਦਿੱਲੀ ਕਤਲੇਆਮ ਦੀ ਝਾਕੀ ਤੋਂ ਸੀ। ਜਦੋਂ ਉਸ ਨਾਲ ਗੱਲਬਾਤ ਹੋਈ ਤਾਂ ਉਸਨੂੰ ਦੱਸਿਆ ਕਿ ਇਹ ਸਾਰਾ ਕੁਝ ਫਿਲਮਾਂ ਵਿਚ ਡੇਢ ਮਿੰਟ ਲਈ ਨਹੀਂ ਸਗੋਂ ਅਸਲੀਅਤ ਵਿਚ ਤਿੰਨ ਚਾਰ ਦਿਨਾਂ ਲਈ ਸਾਰੇ ਦੇਸ਼ ਦੇ ਕਈ ਸ਼ਹਿਰਾਂ ਵਿਚ ਵਾਪਰਿਆ ਸੀ ਤਾਂ ਉਸਦੀਆਂ ਅੱਖਾਂ ਵਿਚੋਂ ਹੰਝੂ ਬਹਿ ਰਹੇ ਸਨ ਤੇ ਉਹ ਕਹਿ ਰਿਹਾ ਸੀ, ਨਹੀਂ! ਇਸ ਤਰ੍ਹਾਂ ਨਹੀਂ ਹੋ ਸਕਦਾ।

ਬੀਬੀ ਹਰਦੀਪ ਕੌਰ ਜੋ ਕੈਂਸਰ ਦੀ ਮਰੀਜ਼ ਹੋ ਕੇ ਲੁਧਿਆਣਾ ਦੇ ਸਰਕਾਰੀ ਹਸਪਤਾਲ ਵਿਚ ਕੈਦੀ ਵਜੋਂ ਦਾਖਲ ਸੀ ਉਸ ਨਾਲ ਮੁਲਾਕਾਤ ਦਾ ਮੌਕਾ ਮਿਲਿਆ। ਡਾਕਟਰਾਂ ਮੁਤਾਬਕ ਉਹ ਕੁਝ ਸਮੇਂ ਦੀ ਮਹਿਮਾਨ ਸੀ। ਉਹਦੇ ਸਰੀਰ ਦਾ ਹੇਠਲਾ ਹਿੱਸਾ ਬੇਹਰਕਤ ਹੋ ਚੁੱਕਾ ਸੀ। ਉਸਦੀ ਕੁਝ ਮਹੀਨਿਆਂ ਦੀ ਬੱਚੀ ਉਸ ਤੋਂ ਦੂਰ ਸੀ। ਇਸਦੇ ਬਾਵਜੂਦ ਵੀ ਉਹ ਜ਼ਮਾਨਤ ਹਾਸਲ ਨਹੀਂ ਕਰ ਸਕੀ ਕਿਉਂਕਿ ਉਸਦੇ ਨਾਂ ਨਾਲ 'ਅੱਤਵਾਦੀ' ਲਫਜ਼ ਜੁੜ ਗਿਆ ਸੀ ਅਤੇ ਉਸਦੇ ਸਾਰੇ ਅਧਿਕਾਰ ਖਤਮ ਹੋ ਗਏ ਸਨ। ਉਸਨੇ ਜੇਲ੍ਹ ਵਾਲਿਆਂ, ਹਸਪਤਾਲ ਤੇ ਅਦਾਲਤ ਕੋਲੋਂ ਜਿਸ ਵੀ ਚੀਜ਼ ਦੀ ਮੰਗ ਕੀਤੀ ਜੁਆਬ ਮਿਲਿਆ, ਨਹੀਂ! ਇਸ ਤਰ੍ਹਾਂ ਨਹੀਂ ਹੋ ਸਕਦਾ।

ਜਦੋਂ ਮੈਂ ਪਹਿਲੀ ਵਾਰ ਮਿਲਣ ਗਿਆ ਤਾਂ ਬੀਬੀ ਬਲਜੀਤ ਕੌਰ ਉਸਦੀ ਦੇਖਭਾਲ ਲਈ ਹਾਜ਼ਰ ਸੀ। ਉਸਨੇ ਮੇਰੇ ਵੱਲ ਇਸ਼ਾਰਾ ਕਰਦਿਆਂ ਕਿਹਾ ਕਿ ਵੀਰ ਜੀ ਤੁਹਾਡਾ ਪਤਾ ਲੈਣ ਆਏ ਨੇ। ਉਸਨੇ ਬੈਠਣ ਦੀ ਕੋਸ਼ਿਸ਼ ਕੀਤੀ ਅਤੇ ਬੀਬੀ ਬਲਜੀਤ ਕੌਰ ਨੂੰ ਇਸ਼ਾਰਾ ਕੀਤਾ ਕਿ ਮੇਰਾ ਸਿਰ ਢੱਕ ਦੇ। ਉਸਦੇ ਸਿਰ ਦੇ ਵਾਲ ਅਪ੍ਰੇਸ਼ਨ ਤੇ ਕੈਂਸਰ ਕਾਰਨ ਖਤਮ ਹੋ ਚੁੱਕੇ ਸਨ। ਬੀਬੀ ਬਲਜੀਤ ਕੌਰ ਅੰਤਮ ਸਮੇਂ ਤਕ ਇਸ ਬੀਬੀ ਦੀ ਸੇਵਾ ਕਰਦੀ ਰਹੀ।

ਜਦੋਂ ਮੈਂ ਪੁਲਿਸ ਵਲੋਂ ਕੀਤੇ ਗਏ ਵਿਹਾਰ ਬਾਰੇ ਗੱਲਬਾਤ ਸ਼ੁਰੂ ਕੀਤੀ ਤਾਂ ਉਸਨੇ ਬਹੁਤ ਸੰਖੇਪ ਅਤੇ ਸੰਜੀਦਾ ਕਿਸਮ ਦੇ ਜਵਾਬ ਦਿੱਤੇ। ਉਸਦੀਆਂ ਬਹੁਤੀਆਂ ਗੱਲਾਂ ਸੰਕੇਤਕ ਸਨ। ਕਈ ਕੁਝ ਪੁੱਛਿਆਂ ਤੋਂ ਇਕ ਦੋ ਲਫਜ਼ ਦਾ ਉਤਰ ਹੁੰਦਾ ਸੀ। ਪਹਿਲਾਂ ਪਹਿਲ ਉਸਨੇ ਕਈ ਸਵਾਲਾਂ ਦੇ ਜੁਆਬ ਵਿਚ ਹਾਂ ਜਾਂ ਨਾਂਹ ਵਿਚ ਸਿਰ ਮਾਰਿਆ। ਮੈਂ ਪੁੱਛਿਆ ਕਿ ਪੁਲਿਸ ਜੋ ਬੰਦੇ ਨਾਲ ਕਰਦੀ ਹੈ ਉਸਦੀ ਤਕਲੀਫ ਸਰੀਰਕ ਬਹੁਤੀ ਹੁੰਦੀ ਹੈ ਜਾਂ ਮਾਨਸਿਕ? ਉਸਨੇ ਕਿਹਾ 'ਸਰੀਰਕ ਤਾਂ ਕੁਝ ਵੀ ਨਹੀਂ ਹੁੰਦੀ'। ਜਦੋਂ ਮੈਂ ਕੁਝ ਸਮੇਂ ਵਿਚ ਕਈ ਸਵਾਲ ਕਰਕੇ ਇਹ ਜਾਨਣਾ ਚਾਹਿਆ ਕਿ ਪੁਲਿਸ ਨੇ ਕਿਸ ਤਰ੍ਹਾਂ ਦਾ ਵਰਤਾਓ ਕੀਤਾ ਤਾਂ ਉਸਨੇ ਮੋੜਵੇਂ ਸਵਾਲ ਵਰਗਾ ਜੁਆਬ ਦਿੱਤਾ 'ਜਦੋਂ ਇਕ ਔਰਤ ਨੂੰ ਪੰਦਰਾਂ ਬੰਦੇ ਫੜ ਲੈਣ ਤਾਂ ਕੀ ਵਰਤਾਓ ਹੁੰਦਾ ਹੁੰਦੈ, ਉਦੋਂ?' ਮੈਂ ਪੁੱਛਿਆ 'ਜਨਾਨਾ ਪੁਲਿਸ ਨਹੀਂ ਸੀ ਹੁੰਦੀ?' ਉਹ ਬੋਲੀ 'ਕੱਲੇ ਈ ਕੁੱਤੇ ਸਨ'। ਤਲਖੀ ਵਾਲੇ ਜਵਾਬ ਵੇਲੇ ਉਸਦੀਆਂ ਅੱਖਾਂ ਫੈਲ ਜਾਂਦੀਆਂ ਸਨ। ਉਸਦੇ ਅੰਦਰ ਚੱਲਦੇ ਅਹਿਸਾਸ ਦਾ ਅੰਦਾਜ਼ਾ ਉਸਦੇ ਲਹਿਜ਼ੇ ਤੋਂ ਲੱਗ ਸਕਦਾ ਸੀ। ਮੈਂ ਜਿੰਨੀ ਵਾਰ ਉਸਨੂੰ ਮਿਲਿਆ ਉਸਨੇ ਇਕ ਵਾਰ ਵੀ ਪੁਲਿਸ ਲਫਜ਼ ਦੀ ਵਰਤੋਂ ਨਹੀਂ ਕੀਤੀ, ਮਸਾਂ ਕਿਤੇ 'ਉਹ' ਜਾਂ 'ਕੁੱਤੇ' ਕਿਹਾ।

ਜੋ ਕੁਝ ਬੀਬੀ ਹਰਦੀਪ ਕੌਰ ਨਾਲ ਬੀਤਿਆ ਉਹਦੀ ਬਹੁਤੀ ਕਹਾਣੀ ਬੀਬੀ ਬਲਜੀਤ ਕੌਰ ਨੇ ਸੁਣਾਈ। ਪੁਲਿਸ ਵਾਲੇ ਅਤੇ ਹਸਪਤਾਲ ਵਾਲੇ ਆਪਣੇ ਆਪਣੇ ਤਰੀਕੇ ਨਾਲ ਵਿਘਨ ਪਾ ਦਿੰਦੇ ਰਹੇ ਪਰ ਇਹ ਦੋਵੇਂ ਬੀਬੀਆਂ ਮਾਸਾ ਜਿੰਨੀ ਵੀ ਪ੍ਰਵਾਹ ਨਹੀਂ ਸਨ ਕਰਦੀਆਂ। ਜਦੋਂ ਮੈਂ ਪਹਿਲੀ ਵਾਰ ਮਿਲਕੇ ਮੁੜਨ ਲੱਗਾ ਤਾਂ ਦੁਪਹਿਰ ਹੋ ਚੁੱਕੀ ਸੀ ਉਨ੍ਹਾਂ ਨੇ ਮੈਨੂੰ ਰੋਟੀ ਖਾਣ ਲਈ ਜਿਸ ਤਰ੍ਹਾਂ ਰੋਕਿਆ ਮੈਂ ਕਦੇ ਭੁੱਲਦਾ ਨਹੀਂ। ਉਨ੍ਹਾਂ ਦੇ ਹਾਵ-ਭਾਵ ਜਿਸ ਤਰ੍ਹਾਂ ਦੇ ਸਨ ਉਹ ਖੁਸ਼, ਹੈਰਾਨ ਕਰਨ ਤੋਂ ਬਿਨਾਂ ਬੋਝ ਪਾਉਣਾ ਵਾਲੇ ਵੀ ਸਨ। ਜਿਵੇਂ- 'ਮਸਾਂ ਤਾਂ ਤੂੰ ਆਇਆਂ ਵੀਰ, ਜੇ ਤੂੰ ਨਾ ਆਉਂਦਾ ਸਾਨੂੰ ਕੋਈ ਗੁੱਸਾ ਨਹੀਂ ਸੀ ਵੀਰ, ਦਲਜੀਤ ਵੀਰ ਜੀ ਨਾ ਆਉਂਦੇ ਤਾਂ ਵੀ ਕੋਈ ਗੁੱਸਾ ਨਹੀਂ ਸੀ, ਸਾਨੂੰ ਕਿਸੇ ਨਾਲ ਵੀ ਗੁੱਸਾ ਨਹੀਂ ਹੈ, ਅਸੀਂ ਜੋ ਕੀਤਾ ਆਪਣੇ ਸਿਰ 'ਤੇ ਕੀਤੈ'। ਬੀਬੀ ਹਰਦੀਪ ਕੌਰ ਨੇ ਬੜੇ ਯਕੀਨ, ਅਪਣੱਤ ਵਾਲੇ ਲਹਿਜ਼ੇ ਵਿਚ 'ਵੀਰ ਜੀ ਪ੍ਰਸ਼ਾਦਾ ਛਕ ਕੇ ਜਾਇਓ' ਆਖ ਕੇ ਬੜੇ ਆਰਾਮ ਨਾਲ ਅੱਖਾਂ ਮੀਟ ਲਈਆਂ ਤੇ ਬੀਬੀ ਬਲਜੀਤ ਕੌਰ ਕੋਲ ਖੜ੍ਹੀ ਹੱਸ ਰਹੀ ਸੀ। ਮੈਂ ਹੈਰਾਨ ਸਾਂ ਕਿ ਕੁਝ ਸਮਾਂ ਪਹਿਲਾਂ ਹੀ ਉਹ ਮੈਨੂੰ ਸਾਰੀਆਂ ਮੁਸ਼ਕਲਾਂ ਗਿਣਾ ਕੇ ਹਟੀਆਂ ਸਨ ਜੋ ਹਸਪਤਾਲ, ਜੇਲ੍ਹ ਜਾਂ ਅਦਾਲਤ ਵਲੋਂ ਮਿਲ ਰਹੀਆਂ ਸਨ। ਮੁਸ਼ਕਲਾਂ, ਮੌਤ ਅਤੇ ਜਲਾਲਤ ਪ੍ਰਤੀ ਉਨ੍ਹਾਂ ਦੇ ਰਵੱਈਏ ਬੜੇ ਵੱਖਰੇ ਸਨ। ਮੈਨੂੰ ਉਦੋਂ ਲੱਗਦਾ ਸੀ ਕਿ ਮੈਂ ਜੋ ਕੁਝ ਵੇਖ, ਸਮਝ, ਮਹਿਸੂਸ ਕਰ ਰਿਹਾ ਹਾਂ ਉਸਨੂੰ ਜਾ ਕੇ ਲਿਖ ਦਿਆਂਗਾ ਪਰ ਹੁਣ ਲੱਗਦਾ ਏ ਇਹ ਐਨਾ ਸੌਖਾ ਨਹੀਂ ਸੀ। ਅੱਧਾ ਪੌਣਾ ਮੀਲ ਲਿਜਾ ਕੇ ਬੀਬੀ ਬਲਜੀਤ ਕੌਰ ਨੇ ਰੋਟੀ ਖਵਾਈ ਤੇ ਕਿੰਨੀਆਂ ਹੋਰ ਗੱਲਾਂ ਸੁਣਾਈਆਂ ਜੋ ਉਸਨੇ ਵਿਦਵਾਨਾਂ ਵਾਂਗ ਤਜ਼ਰਬੇ ਵਿਚੋਂ ਤੱਤ ਰੂਪ ਵਾਂਗ ਕੱਢ ਲਈਆਂ ਸਨ- ਇਸ ਤਰ੍ਹਾਂ ਹੋ ਜਾਂਦਾ ਹੈ ਵੀਰ ਜੀ, ਇਸ ਤਰ੍ਹਾਂ ਹੀ

ਹੁੰਦਾ ਹੈ, ਵੀਰ ਜੀ। 'ਵੀਰ ਜੀ' ਲਫਜ਼ ਜਿਵੇਂ ਉਨ੍ਹਾਂ ਦੇ ਬੋਲਣ ਲਈ ਹੀ ਬਣਿਆ ਹੋਵੇ।

ਜਦੋਂ ਮੈਂ ਅਗਲੀ ਵਾਰ ਹਸਪਤਾਲ ਪਹੁੰਚਿਆ ਤਾਂ ਉਨ੍ਹਾਂ ਨੂੰ ਚੰਡੀਗੜ੍ਹ ਪੀ.ਜੀ.ਆਈ. ਵਿਚ ਜਾਣ ਦੀ ਪ੍ਰਵਾਨਗੀ ਮਿਲ ਗਈ ਸੀ। ਹਸਪਤਾਲ ਵਾਲਿਆਂ ਨੇ ਕੁਝ ਚਿਰ ਵਿਚ ਕਾਗਜ਼ੀ ਕਾਰਵਾਈ ਕਰਕੇ ਉਨ੍ਹਾਂ ਨੂੰ ਤੋਰ ਦੇਣਾ ਸੀ। ਮੈਂ ਥੋੜ੍ਹੇ ਸਮੇਂ ਨੂੰ ਧਿਆਨ ਵਿਚ ਰੱਖਦੇ ਹੋਏ ਜਦੋਂ ਬੀਬੀ ਹਰਦੀਪ ਕੌਰ ਦੀ ਫੋਟੋ ਖਿੱਚਣ ਲੱਗਾ ਤਾਂ ਉਹ ਬੋਲ ਪਈ 'ਯਾਦਗਾਰੀ ਫੋਟੋ ਖਿਚ ਰਹੇ ਹੋ ਵੀਰ ਜੀ'। ਮੈਂ ਉਸ ਦਾ ਭਾਵ ਸਮਝ ਗਿਆ ਸੀ। ਮੇਰੇ ਹੱਥ ਥਾਏਂ ਰੁਕ ਗਏ। ਉਹ ਫਿਰ ਬੋਲੀ 'ਤੁਸੀਂ ਫੋਟੋ ਖਿਚਣ ਲਈ ਆਏ ਓ ਖਿਚ ਲਓ'। ਇਸ ਗੱਲ ਵੀ ਨਿਹੋਰਾ ਸੀ। ਮੈਂ ਇਕ ਤਰ੍ਹਾਂ ਨਾਲ ਬੋਝ ਥੱਲੇ ਦੱਬਿਆ ਗਿਆ ਨਾ ਹੀ ਫੋਟੋ ਖਿੱਚ ਸਕਿਆ ਨਾ ਹੀ ਕੋਈ ਗੱਲ ਹੋ ਸਕੀ। ਕਿੰਨਾ ਸਮਾਂ ਚੁੱਪ ਬੀਤ ਗਿਆ। ਐਨੇ ਨੂੰ ਜਾਣ ਦਾ ਇਸ਼ਾਰਾ ਹੋ ਗਿਆ। ਬੀਬੀ ਬਲਜੀਤ ਕੌਰ ਨੇ ਮੇਰੇ ਨਾਲ ਲੱਗ ਕੇ ਉਸ ਨੂੰ ਮਰੀਜ਼ਾਂ ਵਾਲੀ ਰੇੜ੍ਹੀ ਉਪਰ ਰਖਾ ਦਿੱਤਾ ਅਤੇ ਮੈਨੂੰ ਥੱਲੇ ਜਾਣ ਲਈ ਕਿਹਾ। ਉਹ ਆਪ ਹਸਪਤਾਲ ਵਾਲਿਆਂ ਨਾਲ ਲੇਖਾ ਕਰਨ ਲੱਗੀ। ਥੱਲੇ ਪਹੁੰਚ ਕੇ ਮੈਂ ਕਾਫੀ ਦੇਰ ਉਡੀਕਦਾ ਰਿਹਾ, ਐਂਬੂਲੈਂਸ ਆ ਚੁੱਕੀ ਸੀ ਪਰ ਬੀਬੀ ਬਲਜੀਤ ਕੌਰ ਨਹੀਂ ਮੁੜੀ ਸੀ। ਮੈਂ ਪੁਲਸ ਵਾਲੀ ਬੀਬੀ ਨੂੰ ਇਸ਼ਾਰਾ ਕਰਕੇ ਕਿਹਾ ਕਿ ਇਹ ਇਥੇ ਰੇੜ੍ਹੀ ਉਪਰ ਔਖੀ ਹੋ ਰਹੀ ਏ ਮੇਰੇ ਨਾਲ ਇਸਨੂੰ ਐਂਬੂਲੈਂਸ ਵਿਚ ਪਵਾ ਦਿਓ, ਪਰ ਉਸ ਨੇ ਪਾਸੇ ਮੂੰਹ ਮੋੜ ਲਿਆ। ਉਸ ਬੀਬੀ (ਹਰਦੀਪ ਕੌਰ) ਦੀ ਖੁਦਦਾਰੀ ਕਹਿਣੇ ਤੋਂ ਬਾਹਰ ਸੀ ਉਸ ਮੌਕੇ ਵੀ ਉਹ ਚਾਹੁੰਦੀ ਸੀ ਕਿ ਕੋਈ ਹੋਰ ਉਸਨੂੰ ਹੱਥ ਨਾ ਲਾਵੇ। ਤੇ ਬਾਰ ਬਾਰ ਉਹ ਕਹਿੰਦੀ ਸੀ ਕਿ ਪ੍ਰਮਾਤਮਾ ਨੂੰ ਮੈਨੂੰ ਆਪਣੀ ਸੇਵਾ ਕਰਾਉਣ ਤੋਂ ਮੁਕਤ ਕਰਨਾ ਚਾਹੀਦਾ ਹੈ। ਜਦੋਂ ਮੈਂ ਉਸ ਨੂੰ ਐਂਬੂਲੈਂਸ ਵਿਚ ਪਾ ਕੇ ਕੋਲ ਬੈਠ ਗਿਆ ਤਾਂ ਉਦੋਂ ਤਕ ਡਰਾਈਵਰ ਆ ਚੁੱਕਾ ਸੀ ਮੈਂ ਲੰਘਦੇ ਸਮੇਂ ਨੂੰ ਵੇਖ ਕੇ ਕਿਹਾ 'ਉਂਝ ਤਾਂ ਮੈਂ ਤੁਹਾਡੇ ਤੋਂ ਛੋਟਾ ਹਾਂ, ਤੁਹਾਡੇ ਲਈ ਨਵਾਂ ਵੀ ਹਾਂ ਬਹੁਤਾ ਮਿਲਿਆ ਨਹੀਂ, ਫਿਰ ਜੇ ਤੁਸੀਂ ਕੁਝ ਦੱਸਣਾ ਚਾਹੋਂ ਤਾਂ?' ਉਹ ਸਮਝ ਗਈ ਕਿ ਮੈਂ ਆਖਰੀ ਵਾਰ ਵਜੋਂ ਪੁਛ ਰਿਹਾ ਹਾਂ। ਉਹ ਸੰਜੀਦਾ ਹੋ ਕੇ ਬੋਲੀ 'ਮੈਂ ਉਹਨੂੰ (ਭਾਈ ਜਗਤਾਰ ਸਿੰਘ ਹਵਾਰਾ) ਕਿਹਾ ਸੀ ਆਪਣੇ ਕੋਲ ਸਮਾਂ ਬਹੁਤ ਥੋੜ੍ਹਾ ਏ, ਜੋ ਇਕ ਅੱਧਾ ਕੰਮ ਹੁੰਦਾ ਕਰ ਲਈਏ। ਉਹ ਸਾਰੇ ਕੰਮ ਇਕੱਠੇ ਕਰਨਾ ਚਾਹੁੰਦਾ ਸੀ। ਮੈਂ ਉਸਨੂੰ ਕਿਹਾ ਸੀ... (ਕੁਝ ਕਹਿੰਦਿਆਂ ਉਹ ਰੁਕ ਗਈ ਸ਼ਾਇਦ ਉਸਨੇ ਆਪਣੀ ਗੱਲ ਬਦਲ ਲਈ) ਉਹਦੇ ਸਾਰੇ ਬੰਦੇ ਫੜੇ ਗਏ'। ਉਸਨੇ ਆਪਣੀ ਗੱਲ ਨੂੰ ਅਧੂਰੀ ਛੱਡ ਦਿੱਤਾ ਸੀ ਜਿਵੇਂ ਉਸਦਾ ਦੱਸਣ ਨੂੰ ਜੀਅ ਨਾ ਕਰ ਰਿਹਾ ਹੋਵੇ। ਮੈਂ ਕਿਹਾ 'ਕੁਝ ਹੋਰ?' ਤਾਂ ਬੜੀ ਔਖ ਨਾਲ ਉਹਦੀ ਉਂਗਲ ਉਠੀ 'ਪਿੰਕੀ' (ਉਹਦੇ ਚਿਹਰੇ ਦਾ ਰੰਗ ਬਦਲ ਗਿਆ)। ਉਹ ਬੋਲਣ ਲੱਗੀ 'ਜਦੋਂ ਮੈਨੂੰ ਜੇਲ੍ਹ ਭੇਜਣ ਲੱਗੇ ਉਹਨੇ ਮੇਰੇ ਪੈਰ ਫੜ ਲਏ ਮੁਆਫੀਆਂ ਮੰਗਣ ਲੱਗ ਪਿਆ। ਮੈਂ ਕਿਹਾ, ਨਹੀਂ। ਜਦੋਂ ਤੇਰੀ ਵਾਰੀ ਸੀ ਤੇਰੇ ਤੋਂ ਜੋ ਹੋਇਆ ਤੂੰ ਕੀਤਾ ਜਦੋਂ ਮੇਰੀ ਵਾਰੀ ਹੋਵੇਗੀ...। ਅਸੀਂ ਬਹੁਤ ਕੁਝ ਕਰਨਾ ਚਾਹੁੰਦੇ ਸੀ'। ਉਹ ਆਪਣੀ ਗੱਲ ਵਿਚਾਲੇ ਛੱਡ ਕੇ ਬਾਹਰ ਵੱਲ ਵੇਖਣ ਲੱਗ ਪਈ। ਉਸਨੂੰ ਇਸ ਗੱਲ ਦਾ ਬਹੁਤ ਰੰਜ ਸੀ ਕਿ ਉਹ ਕੁਝ ਕਰ ਨਹੀਂ ਸਕੀ ਤੇ ਉਪਰੋਂ ਦੂਜਿਆਂ ਦੀ ਸਹਾਇਤਾ ਦੀ ਮੁਹਤਾਜ਼ ਹੋ ਗਈ। ਇਸ ਕਰਕੇ ਉਹ ਕਿਸੇ ਨਾਲ ਗੱਲਬਾਤ ਕਰਨ ਤੋਂ ਵੀ ਸੰਕੋਚ ਕਰਦੀ ਸੀ।

ਐਨੇ ਵਿਚ ਬੀਬੀ ਬਲਜੀਤ ਕੌਰ ਤਪੀ ਹੋਈ ਆਣ ਪਹੁੰਚੀ, ਅਸੀਂ ਚੁੱਪ ਸਾਂ ਉਸਨੇ ਇਕ ਤਰ੍ਹਾਂ ਨਾਲ ਆਪਣੇ ਲੇਟ ਪਹੁੰਚਣ ਦਾ ਕਾਰਨ ਦੱਸਦਿਆਂ ਕਿਹਾ 'ਇਹ ਸਭ ਮਰੇ ਦਾ ਮਾਸ ਖਾਂਦੇ ਆ' ਉਹਦਾ ਮਤਲਬ ਹਸਪਤਾਲ ਵਾਲਿਆਂ ਤੋਂ ਸੀ। ਮੈਂ ਕਿਹਾ 'ਫਸੇ ਦਾ'। 'ਸਾਨੂੰ ਤਾਂ ਵੀਰ ਗੱਲਾਂ ਵੀ ਭੁੱਲ ਗਈਆਂ' ਆਖ ਕੇ ਹੱਸਦਿਆਂ ਉਸਨੇ ਮਾਹੌਲ ਦਾ ਭਾਰੀਪਣ ਦੂਰ ਕਰ ਦਿੱਤਾ। ਗੱਡੀ ਤੁਰ ਜਾਣ 'ਤੇ ਮੈਂ ਆਸੇ ਪਾਸੇ ਵੇਖਿਆ ਲੋਕ ਆਪਣੀ ਚਾਲ ਵਿਚ ਚੱਲੀ ਜਾ ਰਹੇ ਸਨ। ਤੇ ਮੈਂ ਭਾਵਨਾਵਾਂ ਦੇ ਸਾਗਰ ਵਿਚ ਵਹਿ ਰਿਹਾ ਸੀ।

ਜਦੋਂ ਮੈਨੂੰ ਪਤਾ ਲੱਗਾ ਕਿ ਪੀ.ਜੀ.ਆਈ. ਵਾਲਿਆਂ ਨੇ ਜੇਲ੍ਹ ਵਿਭਾਗ ਵਲੋਂ ਖਰਚਾ ਜਮ੍ਹਾਂ ਨਾ ਕਰਾਉਣ 'ਤੇ ਬੀਬੀ ਨੂੰ ਵਾਪਸ ਘੱਲ ਦਿੱਤਾ ਹੈ ਤਾਂ ਕੁਝ ਸਮਾਂ ਪਟਿਆਲਾ ਤੇ ਮੁੜ ਲੁਧਿਆਣਾ ਲਿਆਂਦਾ ਗਿਆ। ਸਿਹਤ ਪੱਖੋਂ ਬੀਬੀ ਹਰਦੀਪ ਕੌਰ ਆਖਰੀ ਸਾਹਾਂ 'ਤੇ ਸੀ ਤੇ ਉਸਨੂੰ ਜ਼ਮਾਨਤ ਮਿਲ ਚੁੱਕੀ ਸੀ। ਉਹ ਲੁਧਿਆਣਾ ਦੇ ਇਕ ਪ੍ਰਾਈਵੇਟ ਹਸਪਤਾਲ ਵਿਚ ਦਾਖਲ ਸੀ ਜਦੋਂ ਮੈਂ ਉਥੇ ਪਹੁੰਚਿਆ ਤਾਂ ਬੂਹੇ ਅੱਗੇ ਬੀਬੀ ਬਲਜੀਤ ਕੌਰ ਮਿਲੀ 'ਅੰਦਰ ਨਰਸਾਂ ਨੇ' ਆਖ ਕੇ ਮੈਨੂੰ ਰੋਕ ਲਿਆ। ਮੁੜ ਗੱਲਾਂ ਕਰਦਿਆਂ ਅਚਾਨਕ ਉਸਨੇ ਮੈਨੂੰ ਪੁੱਛ ਲਿਆ। 'ਵੀਰ ਜੀ ਮੇਰੇ ਬਾਰੇ ਵੀ ਇਸ ਤਰ੍ਹਾਂ ਹੀ ਲਿਖੋਂਗੇ। ਜਦੋਂ ਮੈਂ ਮਰਨ ਵਾਲੀ ਹੋਈ?' ਉਹ ਸੱਚੀ ਸੀ ਕਿ ਮੈਂ ਉਸ ਬਾਰੇ ਲਿਖਣ ਬਾਰੇ ਨਹੀਂ ਸੋਚਿਆ ਸੀ। ਉਹ ਕਿੰਨਾ ਚਿਰ ਜੇਲ੍ਹ ਕੱਟ ਚੁੱਕੀ ਸੀ ਹੁਣ ਵੀ ਉਸ ਦਾ ਪਰਿਵਾਰ ਬਹੁਤ ਔਖੇ ਹਾਲ ਵਿਚ ਸੀ। ਉਹਨਾਂ ਦੇ ਦੁੱਖ ਦੂਰ ਕਰਨ ਵਾਲਾ ਤਾਂ ਦੂਰ ਦੁੱਖ ਸੁਣਨ ਵਾਲਾ ਵੀ ਕੋਈ ਨਹੀਂ ਸੀ। ਮੈਂ ਉਸ ਦੇ ਸਾਹਮਣੇ ਸੱਚਾ ਹੋਣ ਲਈ ਕਿਹਾ 'ਨਹੀਂ ਇਸ ਤਰ੍ਹਾਂ ਨਹੀਂ ਹੋ ਸਕਦਾ, ਤੁਹਾਡੇ ਬਾਰੇ ਵੀ ਲਿਖਾਂਗਾ'। ਏਨਾ ਵਿਚ ਨਰਸਾਂ ਚਲੀਆਂ ਗਈਆਂ ਉਹ ਮੈਨੂੰ ਬੀਬੀ ਹਰਦੀਪ ਕੌਰ ਕੋਲ ਛੱਡ ਕੇ ਰੋਟੀ ਖਾਣ ਚਲੀ ਗਈ। ਜਦੋਂ ਮੈਂ ਉਸ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਕੁਝ ਮੁਸ਼ਕਲ ਨਾਲ ਹਾਂ ਹੂੰ ਕੀਤੀ। ਮੈਂ ਪੁਛਿਆ ਨੀਂਦ ਆ ਰਹੀ ਏ ਉਸ ਨੇ ਹਾਂ ਵਿਚ ਸਿਰ ਹਿਲਾਇਆ ਤੇ ਕਿਹਾ 'ਉਹ ਨੀਂਦ ਦਾ ਟੀਕਾ ਲਾ ਕੇ ਗਈਆਂ ਨੇ'। ਉਹਨੇ ਨਰਸਾਂ ਦਾ ਜ਼ਿਕਰ ਕੀਤਾ। ਲਗਭਗ ਘੰਟੇ ਬਾਅਦ ਬੀਬੀ ਬਲਜੀਤ ਕੌਰ ਆ ਗਈ। ਉਸ ਨਾਲ ਕੁਝ ਗੱਲਾਂ ਕਰਕੇ ਮੈਂ ਵਾਪਸ ਤੁਰਨ ਲੱਗਾ ਤਾਂ ਬੀਬੀ ਹਰਦੀਪ ਕੌਰ ਜਾਗ ਪਈ। ਪਰ ਉਹ ਗੱਲਾਂ ਕਰਨ ਵਾਲੀ ਅਵਸਥਾ ਵਿਚ ਨਹੀਂ ਸੀ। ਤੁਰਨ ਲੱਗੇ ਨੂੰ ਕਹਿਣ ਲੱਗੀ 'ਵੀਰ ਜੀ ਥੋੜ੍ਹਾ ਚਿਰ ਹੋਰ ਰੁੱਕ ਜਾਓ। ਪ੍ਰਸ਼ਾਦਾ ਛਕ ਕੇ ਚਲੇ ਜਾਇਓ'। ਮੈਂ ਫਿਰ ਮੁੜ ਕੇ ਆਉਣ ਦੀ ਗੱਲ ਆਖ ਕੇ ਤੁਰ ਪਿਆ। ਅਗਲੇ ਦਿਨ ਪਤਾ ਲੱਗਾ ਕਿ ਮੇਰੇ ਆਉਣ ਤੋਂ ਕੁਝ ਘੰਟੇ ਬਾਅਦ ਹੀ ਬੀਬੀ ਹਰਦੀਪ ਕੌਰ ਅਕਾਲ ਚਲਾਣਾ ਕਰ ਗਈ ਸੀ। ਮੈਂ ਭਾਵੇਂ ਤਿੰਨ ਚਾਰ ਵਾਰ ਮਿਲਿਆ ਪਰ ਮੈਨੂੰ ਲਗਦਾ ਰਿਹਾ ਕਿ ਬਹੁਤ ਕੁਝ ਸੀ ਜੋ ਉਹ ਦੱਸ ਸਕਦੀ ਸੀ। ਪਰ ਉਸ ਕੋਲ ਸਮਾਂ ਨਹੀਂ ਸੀ। ਉਹਦੀ ਸੰਜੀਦਗੀ ਕਿਸੇ ਤਰ੍ਹਾਂ ਦਾ ਵਿਘਨ ਨਹੀਂ ਸੀ ਚਾਹੁੰਦੀ। ਪਰ ਹਸਪਤਾਲ ਵਰਗੀਆਂ ਥਾਵਾਂ 'ਤੇ ਅਜਿਹਾ ਮਾਹੌਲ ਸੰਭਵ ਨਹੀਂ ਸੀ।

ਕੁਝ ਸਮੇਂ ਬਾਅਦ ਜਦੋਂ ਮੈਂ ਬੀਬੀ ਬਲਜੀਤ ਕੌਰ ਨੂੰ ਮੁਹਾਲੀ ਉਸਦੇ ਘਰ ਮਿਲਿਆ ਤਾਂ ਉਸ ਨੂੰ ਬੀਬੀ ਹਰਦੀਪ ਕੌਰ ਦੀ ਬੱਚੀ ਦਾ ਫਿਕਰ ਸੀ ਉਹ ਚਾਹੁੰਦੀ ਸੀ ਕਿ ਉਸ ਬੱਚੀ ਨੂੰ ਮੈਂ ਪਾਲਾਂ। ਪਰ ਨਾਲ ਹੀ ਉਹਨੂੰ ਆਪਣੀ ਬੱਚੀ ਦਾ ਵੀ ਫਿਕਰ ਸੀ ਜੋ 10ਵੀਂ (ਮਹਿਤਾ ਚੌਂਕ) ਵਿਚ ਪੜ੍ਹਦੀ ਸੀ ਤੇ ਘਰ ਆਈ ਹੋਈ ਸੀ। ਬੀਬੀ ਨੂੰ ਲੱਗਦਾ ਸੀ ਸਿੱਖਾਂ ਦੇ ਲੀਡਰ ਕੁਝ ਕਰਦੇ ਨਹੀਂ, ਨਹੀਂ ਤਾਂ ਕੀ ਨਹੀਂ ਹੋ ਸਕਦਾ। ਭਾਈ ਹਵਾਰੇ ਹੋਰਾਂ ਦੇ ਜੇਲ੍ਹ ਤੋੜ ਕੇ ਭੱਜਣ ਵਿਚ ਉਸ ਨੂੰ ਬਹੁਤ ਖੁਸ਼ੀ ਸੀ ਕਿ ਉਹਨੇ ਕੋਈ ਕੰਮ ਕੀਤਾ। ਕਾਫੀ ਚਿਰ ਬਾਅਦ ਜਦੋਂ ਮੈਂ ਅਕਾਲੀ ਦਲ ਅੰਮ੍ਰਿਤਸਰ ਪੰਚ ਪ੍ਰਧਾਨੀ ਵਲੋਂ ਸੰਤਾਂ ਬਾਰੇ ਕਰਾਏ ਗਏ ਸੈਮੀਨਾਰ ਉਤੇ ਚੰਡੀਗੜ੍ਹ ਮਿਲਿਆ ਤਾਂ ਉਸ ਨੇ ਗਿਲ੍ਹਾ ਕੀਤਾ 'ਵੀਰ ਜੀ ਈਦ ਦਾ ਚੰਦ ਈ ਹੋ ਗਏ, ਭੈਣਾਂ ਨੇ ਕੁਝ ਮੰਗ ਲੈਣੈ'? ਮੇਲ ਮਿਲਾਪ ਵਾਲੇ ਇਕੱਠ ਵਿਚ ਉਹਦੇ ਨਾਲ ਐਨੀ ਕੁ ਹੀ ਮੁਲਾਕਾਤ ਹੋ ਸਕੀ। ਇਹ ਮੇਰੀ ਆਖਰੀ ਮੁਲਾਕਾਤ ਸੀ। ਮੈਂ ਕਈ ਵਾਰ ਚੰਡੀਗੜ੍ਹ ਜਾ ਕੇ ਵੀ ਉਸਨੂੰ ਨਾ ਮਿਲ ਸਕਿਆ। ਮੈਨੂੰ ਉਸਦੀ ਅਚਾਨਕ ਪੁੱਛੀ ਗੱਲ ਵਾਰ ਵਾਰ ਯਾਦ ਆਉਂਦੀ ਹੈ ਕਿ 'ਤੁਸੀਂ ਮੇਰੇ ਬਾਰੇ ਉਦੋਂ ਵੀ ਲਿਖੋਂਗੇ ਜਦੋਂ ਮੈਂ ਇਸ ਤਰ੍ਹਾਂ ਮਰਨ ਵਾਲੀ ਹੋਈ'। ਬੇਸ਼ੱਕ ਜੁਲਾਈ 2007 ਵਿਚ ਬੀਬੀ ਹਰਦੀਪ ਕੌਰ ਬਾਰੇ ਲਿਖੇ ਲੇਖ ਸਮੇਂ ਬੀਬੀ ਬਲਜੀਤ ਕੌਰ ਬਾਰੇ ਵੀ ਸੰਖੇਪ ਵਿਚ ਲਿਖਿਆ ਸੀ ਪਰ ਜਿਸ ਤਰ੍ਹਾਂ ਉਸਨੇ ਪੁੱਛਿਆ ਸੀ ਅਤੇ ਜਿਸ ਤਰ੍ਹਾਂ ਮੈਂ ਲਿਖਣਾ ਚਾਹੁੰਦਾ ਸੀ ਉਸ ਤਰ੍ਹਾਂ ਨਹੀਂ ਲਿਖ ਸਕਿਆ। ਬੇਸ਼ੱਕ ਮੈਂ ਉਸ ਦਿਨ ਬੜੇ ਯਕੀਨ ਨਾਲ ਕਿਹਾ ਸੀ ਕਿ ਨਹੀਂ ਇਸ ਤਰ੍ਹਾਂ ਨਹੀਂ ਹੋ ਸਕਦਾ।

ਇਨ੍ਹਾਂ ਦੋ ਬੀਬੀਆਂ ਦੀ ਕਹਾਣੀ ਵਰਤਮਾਨ ਇਤਿਹਾਸ ਦਾ ਇਕ ਕੀਮਤੀ ਪੰਨਾ ਹੈ। ਗੁਰੀਲਾ ਇਤਿਹਾਸ ਵਿਚ ਔਰਤਾਂ ਦਾ ਯੋਗਦਾਨ ਬਹੁਤ ਅਹਿਮ ਹੁੰਦਾ ਹੈ। ਰੂਸੀ ਲਿਖਾਰੀ ਮੈਕਸਮ ਗੋਰਕੀ ਨੇ ਇਕ ਗੁਰੀਲਾ ਔਰਤ ਬਾਰੇ 'ਮਾਂ' ਨਾਵਲ ਲਿਖ ਕੇ ਇਸ ਪੱਖ ਨੂੰ ਉਜਾਗਰ ਕੀਤਾ ਹੈ। ਬੇਸ਼ੱਕ ਮੈਂ ਉਨ੍ਹਾਂ ਦੀ ਜੀਵਨੀ ਬਾਰੇ ਨਹੀਂ ਲਿਖ ਸਕਿਆ ਪਰ ਇਨ੍ਹਾਂ ਬੀਬੀਆਂ ਦਾ ਨਾਂਅ ਸਿੱਖ ਇਤਿਹਾਸ ਵਿਚ ਅਮਰ ਰਹੇਗਾ।

–o–

# ਗਦਰੀ ਬਾਬੇ ਕੌਣ ਸਨ: ਇਕ ਤਸਵੀਰ, ਇਕ ਪ੍ਰਸੰਗ



ਗਦਰੀ ਬਾਬੇ ਰਿਹਾਅ ਹੋਣ ਤੋਂ ਬਾਅਦ। ਗੋਲ ਚੱਕਰ ਵਿਚ ਬਾਬਾ ਵਸਾਖਾ ਸਿੰਘ

ਦੇਸ਼ ਭਗਤ ਯਾਦਗਾਰੀ ਕਮੇਟੀ ਜਲੰਧਰ ਦੀ ਇਤਿਹਾਸ ਸਬ ਕਮੇਟੀ ਨੇ 'ਗ਼ਦਰ ਲਹਿਰ ਦੀ ਕਹਾਣੀ: ਗ਼ਦਰੀ ਬਾਬਿਆਂ ਦੀ ਜ਼ੁਬਾਨੀ' ਦੇ ਨਾਂਅ ਹੇਠ ਗਦਰ ਲਹਿਰ ਦਾ ਇਤਿਹਾਸ ਛਾਪਿਆ ਹੈ। ਇਸ ਵਿਚ 17 ਗਦਰੀ ਆਗੂਆਂ ਦੇ ਲਿਖਤੀ ਜਾਂ ਲਿਖਵਾਏ ਹੋਏ ਬਿਆਨ ਹਨ ਜਿਨ੍ਹਾਂ ਨੇ ਸੰਪਾਦਕ ਮੁਤਾਬਕ '1913 ਤੋਂ 1917 ਵਿਚਕਾਰ ਗਦਰ ਲਹਿਰ ਦੇ ਪਹਿਲੇ ਅਸਲ ਹੱਲੇ ਵਿਚ ਆਪਣੀ ਭੂਮਿਕਾ ਨਿਭਾਈ ਹੈ।' ਬਾਬਾ ਵਿਸਾਖਾ ਸਿੰਘ ਗਦਰ ਲਹਿਰ ਦੇ ਇਕੋ ਇਕ ਅਜਿਹੇ ਆਗੂ ਸਨ ਜਿਨ੍ਹਾਂ ਨੇ ਆਪਣੀ ਸੰਖੇਪ ਜੀਵਣੀ ਕਵਿਤਾ ਦੇ ਰੂਪ ਵਿਚ ਲਿਖੀ। ਦੇਸ਼ ਭਗਤ ਯਾਦਗਾਰ ਕਮੇਟੀ ਵਲੋਂ ਬਾਬਾ ਵਸਾਖਾ ਸਿੰਘ ਦੇ ਬਿਆਨ ਨੂੰ ਵੀ ਛਾਪਿਆ ਗਿਆ ਹੈ। ਪਰ ਸੰਪਾਦਕ ਅਤੇ ਭਾਰਤੀ ਕਮਿਊਨਿਸਟ ਪਾਰਟੀ ਦੇ ਜ਼ਿੰਮੇਵਾਰ ਆਗੂ ਚੈਨ ਸਿੰਘ ਚੈਨ ਨੇ ਗਦਰ ਲਹਿਰ ਦੇ ਮੁੱਢ ਬੱਝਣ ਬਾਰੇ ਬਾਬਾ ਵਸਾਖਾ ਸਿੰਘ ਗਵਾਹੀ ਵਿਚੋਂ ਸਿੱਖੀ ਨਾਲ ਸਬੰਧਤ ਪ੍ਰਸੰਗ ਨੂੰ ਕੱਟ ਦੇਣ ਦੀ ਜੋ ਨੀਤੀ ਅਪਨਾਈ ਹੈ ਉਹਦਾ ਇਕ ਨਮੂਨਾ ਹੇਠਾਂ ਪੇਸ਼ ਹੈ।

ਪੰਜਾਂ ਨੇ ਅਮਰੀਕਾ 'ਚ ਕੰਮ ਸ਼ੁਰੂ ਕੀਤਾ

ਸੰਨ ਉਨੀ ਸੌ ਦਸ ਅਖ਼ੀਰ ਜੀ,
ਕਲਾਫੋਰਨੀ ਦੇ ਵਿਚਕਾਰ ਭਾਈ।
ਸਟਾਕਟੋਣ ਤੋਂ ਥੋੜ੍ਹੀ ਹੀ ਦੂਰ ਸੀ ਜੀ,
ਹੂਲਟ ਟੇਸ਼ਣ ਨਾਮ ਪੁਕਾਰ ਭਾਈ।
ਟੇਸ਼ਣ ਹੂਲਟ ਦੇ ਲਾਗ ਹੇ ਕੀਟੋ ਵੀਰੋ,
ਮਿੜ ਰਿਵੇ ਦੇ ਹੈ ਉਰਾਰ ਭਾਈ।
ਵੀਹ ਨੰਬਰ ਤਾਂ ਉਸ ਦੇ ਕੋਲ ਸੀ ਜੀ,
ਰਹਿੰਦੇ ਅਸੀਂ ਸਾਂ ਕਰਦੇ ਵਿਹਾਰ ਭਾਈ।
ਗੁਰਦੁਆਰਾ ਨਾ ਓਧਰ ਸੀ ਕੋਈ ਸੰਤੋ,
ਅਸਾਂ ਦਿਲ ਮੇਂ ਕੀਤੀ ਵੀਚਾਰ ਭਾਈ।
ਦੇਹ ਗੁਰਾਂ ਦੀਆਂ ਦੋ ਮੰਗਵਾ ਕਰਕੇ,
ਸੁਖ੍ਯਾ ਕਰਦੇ ਸਾਂ ਰੋਜ਼ ਦੀਦਾਰ ਭਾਈ।
ਪਹਿਲਾ ਦਾਸ ਤੇ ਦੂਜੇ ਜੁਆਲਾ ਸਿੰਘ ਜੀ,
ਸੰਤੋਖ ਸਿੰਘ ਸੀ ਹੋਣਹਾਰ ਭਾਈ।
ਹਜ਼ਾਰਾ ਸਿੰਘ ਤੇ ਪੰਜਵੇਂ ਨੌਦ ਸਿੰਘ ਜੀ,
ਹੋਈ ਕੌਂਪਣੀ ਖ਼ੂਬ ਤਯਾਰ ਭਾਈ।
ਰੋਜ਼ ਕਾਰ ਵਿਹਾਰ ਸਾਂ ਕਰੀ ਜਾਂਦੇ,
ਨਾਲੇ ਸਿਮਰਦੇ ਸਿਰਜਨੇਹਾਰ ਭਾਈ।
ਨੇਤ ਹੋਈ ਕਰਤਾਰ ਦੀ ਐਸੀ ਵੀਰੋ,
ਕਰਦੇ ਬਾਹਰ ਸਾਂ ਕਾਰ ਵਿਹਾਰ ਭਾਈ।
ਜੁਆਲਾ ਸਿੰਘ ਤੇ ਦੂਏ ਸੰਤੋਖ ਸਿੰਘ ਜੀ,
ਦੋਵੇਂ ਰਹੇ ਦਲੀਲ ਨੂੰ ਧਾਰ ਭਾਈ।
ਜੁਆਲਾ ਸਿੰਘ ਪਰਧਾਨ ਬਣਾ ਦਿੱਤਾ,

ਗ਼ਦਰ ਲਹਿਰ ਦੀ ਕਹਾਣੀ • 96

## ਕਵਿਤਾ ਦਾ ਕੱਢਿਆ ਗਿਆ ਟੋਟਾ

ਅਸਾਂ ਗੁਰਾਂ ਦਾ ਆਣ ਦੀਦਾਰ ਕੀਤਾ,
ਰਹਿਰਾਸ ਦਾ ਕੀਤਾ ਓਚਾਰ ਭਾਈ।
ਸ਼ਾਮ ਪਈ ਸੀ ਛਾਂ ਹਨੇਰ ਰਿਹਾ,
ਬੈਠ ਰਹੇ ਨਿਗਾਹ ਸਾਂ ਮਾਰ ਭਾਈ।
ਸਾਨੂੰ ਆਖਦੇ ਗੁਰਾਂ ਤੋਂ ਪੁੱਛੋਂ ਤੁਸੀਂ,
ਦਿਲੋਂ ਮੁਲਕ ਦਾ ਚੌਂਹਦੇ ਸੁਧਾਰ ਭਾਈ।
ਅਸਾਂ ਸੰਗਤੇ ਗੁਰਾਂ ਦਾ ਵਾਕ ਲਿਆ,
ਸਤਿਗੁਰ ਦਿੰਦੇ ਨੇ ਤਾਪ ਉਤਾਰ ਭਾਈ।
ਅਸਾਂ ਆਖਿਆ ਗੁਰਾਂ ਨਿਹਾਲ ਕੀਤੈ,
ਦੋਵੇਂ ਹੋ ਗਏ ਤਿਆਰ ਬਰ ਤਿਆਰ ਭਾਈ।
ਦਿਨ ਚੜ੍ਹਿਆ ਤਾਂ ਸਾਨੂੰ ਫਿਰ ਕਹਿਣ ਦੋਵੇ,
ਤੁਸੀਂ ਮਿਲੋ ਖਾਂ ਨਾਲ ਪਿਆਰ ਭਾਈ।
ਅਸਾਂ ਆਖਿਆ ਗੁਰਾਂ ਤੋਂ ਪੁਛ ਲਈਏ,
ਹੈ ਗੁਰਾਂ ਦਾ ਇਖਤਿਆਰ ਭਾਈ।
ਸੁਰਤ ਜਦ ਦੀ ਸੰਭਲੀ ਦਾਸ ਨੇ ਹੈ,
ਮੈਂ ਤਾਂ ਗੁਰਾਂ ਦਾ ਤਾਬਿਆਦਾਰ ਭਾਈ।
ਸੁਬਾਹ ਹੋਈ ਤਾਂ ਗੁਰਾਂ ਤੋਂ ਪੁੱਛਿਆ ਸੀ,
ਸਤਿਗੁਰ ਬੋਲਦੇ ਨੇ ਬਾਰੰਬਾਰ ਭਾਈ।
ਚਤਰ ਦਿਸਾ ਕੀਤਾ ਬਲ ਆਪਣਾ ਜੀ,
ਸਤ ਬੋਲਦੇ ਮੁਖੋ ਓਚਾਰ ਭਾਈ।
ਮੈਂ ਹੋ ਅਧੀਨ ਡੰਡੌਤ ਕੀਤੀ,
ਬਾਰੰਬਾਰ ਕਰਦਾ ਨਮਸਕਾਰ ਭਾਈ।
ਜਦ ਮੈਂ ਫਿਰ ਸੰਗਤੇ ਰਲ ਗਿਆ,
ਸ਼ੁਕਰ ਵੀਰਾਂ ਮਨਾਇਆ ਹਜ਼ਾਰ ਭਾਈ।
ਨੌਦ ਸਿੰਘ ਤੇ ਦੂਜੇ ਹਜ਼ਾਰਾ ਸਿੰਘ ਜੀ,
ਤਿਆਰ ਹੋ ਗਏ ਨਾਲ ਪਿਆਰ ਭਾਈ।
ਸਾਡਾ ਦੀਆ ਅਰਦਾਸਾ ਸੋਧ ਉਨ੍ਹਾਂ,
ਖੁਸ਼ੀ ਨਾਲ ਫਿਰ ਛੱਡੇ ਜੈਕਾਰ ਭਾਈ।
ਪੰਜਾਂ ਰੱਲ ਫਿਰ ਕੰਮ ਸੀ ਸ਼ੁਰੂ ਕੀਤਾ,
ਹੋਈ ਕੌਂਪਣੀ ਖੂਬ ਤਿਆਰ ਭਾਈ।
ਆਏ ਗਏ ਭਰਾਵਾਂ ਦੀ ਸੇਵਾ ਕਰਦੇ,
ਲੰਗਰ ਚਲ ਰਿਹਾ ਅੱਠੇ ਸੀ ਪਹਿਰ ਭਾਈ।....
ਕਰੇ ਬੰਦਗੀ ਸੇਵਾ ਵਸਾਖ ਭਾਈ,
ਕੀਤੀ ਮੇਹਰ ਸੀ ਆਪ ਦਾਤਾਰ ਭਾਈ।

# ਦਹਿਸ਼ਤ ਦੀ ਰਾਜਨੀਤੀ

ਵੀਹਵੀਂ ਸਦੀ ਦੇ ਮਹਾਨ ਰਾਜਨੀਤੀਵੇਤਾ ਮਾਰਗੈਂਥੋ ਨੇ ਕਿਹਾ ਸੀ ਕਿ 'ਦੂਜਿਆਂ ਦੇ ਮਨਾਂ ਅਤੇ ਕੰਮਾਂ ਨੂੰ ਕਬਜ਼ੇ ਵਿਚ ਲੈਣ ਦਾ ਨਾਂ ਰਾਜਨੀਤੀ ਹੈ'। ਦਹਿਸ਼ਤ ਫੈਲਾ ਕੇ ਅਤੇ ਆਪਣੇ ਵਿਰੋਧੀਆਂ ਨੂੰ ਨਜ਼ਰਬੰਦ ਕਰਕੇ ਪੰਜਾਬ ਸਰਕਾਰ ਇਹੋ ਕਰਨਾ ਚਾਹੁੰਦੀ ਹੈ।



Postal Registration No. PB/0202/2003 Registration with Registrar of News Paper for India under No. punpun/2000/876
LICENCED TO POST WITHOUT PREPAYMENT LICENCE NO. L-6/PB/LDC/0202/2008-2010

### ਰਾਜ ਦਰਬਾਰ

ਬੁੱਢੀ ਲੂੰਬੜੀ ਰਹੀ ਫੁਰਮਾ   ਸੱਦਕੇ ਘੋੜੇ ਜੰਗਲੀ
ਤਰਕੀਬ ਰਹੀ ਸਮਝਾ   ਜੋ ਕਰਨਾ ਅਤੇ ਕਰਾਵਣਾ
ਸਭ ਨੂੰ ਦਿਓ ਡਰਾ   ਜੋ ਵੀ ਆਵਾਜ਼ ਉਠਾਂਵਦੇ
ਦਿਓ ਪਿੰਜਰਿਆਂ 'ਚ ਪਾ   ਜੋ ਨਾ ਡਰਨਾ ਜਾਣਦੇ
ਖਬਰਾਂ ਦਿਓ ਫੈਲਾਅ   ਰੱਜ ਰੱਜ ਕੇ ਝੂਠੀਆਂ
ਪੁੱਤ ਨੂੰ ਲਓ ਬਚਾਅ   ਹੈ ਖਤਰੇ ਉਹਦੀ ਲੀਡਰੀ

### ਪਿੰਡ ਬੂਹੇ

ਛੱਪੜ ਕੰਢੇ ਮੋਰ  ਕਨਸੋਆਂ ਸੁਣਕੇ ਕੂਕਿਆ
ਘੋੜੇ ਹਿਣਕੇ ਮੂੰਹ-ਜ਼ੋਰ  ਜੰਗਲ ਧਮਕਾਂ ਉਠੀਆਂ
ਛਾਈ ਗਰਦਾ ਗੋਰ  ਸੂਰਜ ਵੀ ਢਕ ਲਿਆ
ਪਹਿਰੇ ਬਹਿ'ਗੇ ਚੋਰ  ਵਰਦੀ ਪਾ ਇਨਸਾਫ ਦੀ
ਡੰਡਾ ਵਰ੍ਹਦਾ ਜ਼ੋਰ  ਅੱਖ, ਕੰਨ, ਮੂੰਹ, ਨੱਕ 'ਤੇ
ਰਾਹ ਨਾ ਕੋਈ ਹੋਰ  ਕਰ ਯਾਦ ਗੁਰਾਂ ਨੂੰ ਬੱਚਿਆ